# ਵਰਿਆਮ

ਪੱਚੀਵਾਂ ਸਾਲ ਜੁਲਾਈ 2000



ਭਾਰਤੀ ਸ਼ਾਸਤ੍ਰੀ ਸੰਗੀਤ ਵਿਚ ਤੰਤ੍ਰ ਵਾਦਕਾਂ ਦੇ ਗੌਰੀਪੁਰ ਘਰਾਣੇ ਦੇ ਵਰਤਮਾਨ ਪ੍ਰਤਿਨਿਧ ਉਸਤਾਦ ਵਲਾਇਤ ਖਾਂ ਅਤੇ ਓਹਨਾਂ ਦੇ ਸਪੁੱਤਰ ਸ਼ੁਜਾਤ ਖਾਂ।

ਗੌਰੀਪੁਰ ਘਰਾਣੇ ਬਾਰੇ ਲੇਖ ਅੰਦਰ ਪੜ੍ਹੋ

# ੨੫ ਸਾਲ ਪੁਰਾਣੀ ਯਾਦ




ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਜੰਮੂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਉਸਤਾਦ ਵਲਾਇਤ ਖਾਂ ਸਾਹਿਬ, ਪੰਡਿਤ ਕਿਸ਼ਨ ਮਹਾਰਾਜ ਬਨਾਰਸ ਤਬਲੇ ਵਾਲੇ, ਸ੍ਰੀ ਸ਼ੁਜਾਤ ਖਾਂ ਸਪੁਤਰ ਉਸਤਾਦ ਵਲਾਇਤ ਖਾਂ ਸਾਹਿਬ। ਤਸਵੀਰ ਵਿਚ ਹੋਰ ਦਿਸ ਰਹੇ ਹਨ-ਖੱਬੇ ਤੋਂ ਤਬਲਾ ਵਾਦਕ ਕ੍ਰਿਸ਼ਨ ਜੀ, ਸੰਤ ਸੁਰਿੰਦਰ ਸਿੰਘ ਲਾਇਲ ਲੁਧਿਆਣਾ; ਖਾਂ ਸਾਹਿਬ ਨਾਲ ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸਵ. ਸੰਤ ਸਵਰਨ ਸਿੰਘ, ਸ. ਅਜੀਤ ਸਿੰਘ ਅਤੇ ਸਵ. ਸ. ਪ੍ਰੀਤਮ ਸਿੰਘ ਕੌਂਸਲਰ। ਥੱਲੇ ਬੈਠੇ ਹਨ : ਸੰਤ ਬਲਜੀਤ ਸਿੰਘ, ਸ੍ਰੀ ਵੀਰੇਂਦਰ, ਗੁਰਬੀਰ ਸਿੰਘ ਅਤੇ ਅਮਰੀਕ ਸਿੰਘ।

# ਵਰਿਆਮ

ਜੁਲਾਈ ੨੦੦੦ ਜਿਲਦ-੨੫ ਅੰਕ ੯

## ਤਤਕਰਾ



### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
56289 (R)

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਬੜਾ ਅਜੀਬ ਹੈ ਖੇਲ ਮਾਇਆ ਦਾ

ਅੱਜ ਕਲ ਸਾਰੇ ਪਰਚਾਰ ਤੇ ਪਰਸਾਰ ਦੇ ਸਾਧਨਾਂ, ਅਖਬਾਰਾਂ, ਰੇਡੀਓ, ਟੀ.ਵੀ. ਅਤੇ ਟੀ.ਵੀ. ਦੇ ਵੱਖ-ਵੱਖ ਚੈਨਲਾਂ ਉਤੇ ਕ੍ਰਿਕਟ ਖੇਡ ਦਾ ਬਹੁਤ ਚਰਚਾ ਹੈ। ਕ੍ਰਿਕਟ ਖੇਡੀ ਤਾਂ ਸਾਰੀ ਦੁਨੀਆ ਚੋਂ ਕੇਵਲ ਉਹਨਾਂ ਬਾਰਾਂ ਤੇਰਾਂ ਦੇਸ਼ਾਂ ਵਿਚ ਜਾਂਦੀ ਹੈ ਜਿਥੇ ਜਿਥੇ ਅੰਗਰੇਜ਼ਾਂ ਦਾ ਰਾਜ ਰਿਹਾ। ਇਹਨੂੰ ਲਾਰਡਾਂ ਦੀ ਖੇਡ ਅਥਵਾ ਸ਼ਰੀਫਾਂ ਦੀ ਖੇਡ ਕਿਹਾ ਜਾਂਦਾ ਰਿਹਾ ਹੈ। ਬਾਕੀ ਦੇ ਕ੍ਰਿਕਟ ਖਿਡਾਰੀ ਦੇਸ਼ਾਂ ਵਿਚ ਹੋਰ ਖੇਡਾਂ ਦਾ ਵੀ ਬੋਲ-ਬਾਲਾ ਹੈ ਪਰ ਭਾਰਤ ਵਿਚ ਜਾਂ ਏਸ਼ੀਆਈ ਦੇਸ਼ਾਂ ਵਿਚ ਬਸ ਕ੍ਰਿਕਟ ਹੀ ਕ੍ਰਿਕਟ ਹੈ।

ਯੂਰਪ ਅਤੇ ਅਮਰੀਕਾ ਦੇ ਦੇਸ਼ਾਂ ਵਿਚ ਫੁਟਬਾਲ ਦੀ ਖੇਡ ਬਹੁਤ ਹਰਮਨ ਪਿਆਰੀ ਹੈ। ਫੁਟਬਾਲ ਵਿਚ ਜਿੱਤ ਹਾਰ ਉਥੋਂ ਦੀਆਂ ਕੌਮਾਂ ਵਾਸਤੇ ਮਾਨ ਸਨਮਾਨ ਜਾਂ ਨਮੋਸ਼ੀ ਦਾ ਕਾਰਨ ਹੁੰਦੀ ਹੈ। ਭਾਰੀ ਗਿਣਤੀ ਵਿਚ ਲੋਕ ਇਹਨਾਂ ਮੈਚਾਂ ਨੂੰ ਦੇਖਦੇ ਹਨ। ਖਿਡਾਰੀਆਂ ਨੂੰ ਪ੍ਰੋਤਸਾਹਨ ਦਿੰਦੇ ਹਨ ਅਤੇ ਅਨੇਕਾਂ ਕਲੱਬਾਂ 'ਚ ਨੌਜਵਾਨ ਨਿਤ ਅਭਿਆਸ ਕਰਦੇ ਹਨ। ਇਸ ਤੋਂ ਇਲਾਵਾ ਅਥਲੈਟਿਕਸ (ਦੌੜਾਂ, ਛਾਲਾਂ, ਤੈਰਾਕੀ, ਜਮਨਾਸਟਿਕ ਅਤੇ ਹੋਰ ਇਕਲਿਆਂ ਖੇਡਣ ਵਾਲੀਆਂ ਕਰਤਬੀ ਖੇਡਾਂ) ਵਿਚ ਵੀ ਹੋਰ ਦੇਸ਼ਾਂ ਦੇ ਖਿਡਾਰੀ ਕੌਮਾਂਤਰੀ ਮੁਕਾਬਲਿਆਂ ਵਿਚ ਬੋਰੀਆਂ ਭਰ ਭਰ ਕੇ ਤਮਗੇ ਜਿਤਦੇ ਹਨ। ਏਸ਼ੀਆ ਦੇ ਵੀ ਕਈ ਦੇਸ਼ ਜਾਪਾਨ, ਕੋਰੀਆ ਆਦਿ ਵੀ ਸੰਸਾਰ ਮੁਕਾਬਲਿਆਂ ਵਿਚ ਆਪਣੀ ਫਖਰਯੋਗ ਹੋਂਦ ਦਰਸਾਉਂਦੇ ਹਨ ਪਰ ਭਾਰਤ ਕੋਲ ਤਾਂ ਇਸ ਵੇਲੇ ਇਕੋ ਇਕ ਮੀਰੀ ਖੇਡ ਕ੍ਰਿਕਟ ਹੈ। ਇਹ ਖੇਡ ਭਾਵੇਂ ਸੰਸਾਰ ਮੁਕਾਬਲਿਆਂ ਵਿਚ ਕਿਤੇ ਵੀ ਨਹੀਂ। ਓਲੰਪਿਕਸ ਵਿਚ ਵੀ ਨਹੀਂ ਪਰ ਇਹਦੇ ਵੀ ਸੰਸਾਰ ਕੱਪ ਮੁਕਾਬਲੇ ਹੁੰਦੇ ਹਨ ਪਰ ਇਹ ਸੰਸਾਰ ਕੱਪ (ਵਰਲਡ ਕੱਪ) ਵੀ ਨਾਂਅ ਦਾ ਹੀ ਸੰਸਾਰ ਕੱਪ ਹੁੰਦਾ ਹੈ। ਇਹਦੇ ਵਿਚ ਵੀ ਕੇਵਲ ਉਪਰ ਦਸੇ ਜਾ ਚੁੱਕੇ ਕਾਮਵੈਲਥ ਮੁਲਕਾਂ ਦੀਆਂ ਹੀ ਟੀਮਾਂ ਹੁੰਦੀਆਂ ਹਨ। ਪਰ ਇਸ ਦੇ ਬਾਵਜੂਦ ਵੀ ਇਸ ਨੇ ਬਾਕੀ ਖੇਡਾਂ ਦਾ ਸਫਾਇਆ ਕਰ ਦਿੱਤਾ ਹੈ। ਓਲੰਪਿਕਸ ਦੇ ਮੁਕਾਬਲਿਆਂ ਦੇ ਰਿਕਾਰਡਾਂ ਵਿਚ ਸੋਨ ਤਮਗੇ ਜਿੱਤਣ ਵਾਲੇ ਦੇਸ਼ਾਂ ਵਿਚ ਜੇ ਕਿਤੇ ਭਾਰਤ ਦਾ ਵੀ ਨਾਂਅ ਆਉਂਦਾ ਹੈ ਤਾਂ ਉਹ ਹਾਕੀ ਕਰਕੇ ਹੈ ਪਰ ਅੱਜ ਹਾਕੀ ਦਾ ਕਿਤੇ ਨਾਂ ਥਾਂ ਨਹੀਂ। ਅੱਜ ਤੋਂ ਪੰਜਾਹ ਸਾਲ ਪਹਿਲਾਂ ਦੇ ਆਸ ਪਾਸ ਦੇ ਮੁੰਡੇ ਹਾਕੀਆਂ ਚੁੱਕੀ ਸਕੂਲਾਂ ਨੂੰ ਜਾਂਦੇ ਆਮ ਵੇਖੇ ਜਾ ਸਕਦੇ ਸਨ। ਮਹਲੇ ਵਾਰ ਵੀ ਤੇ ਪਿੰਡ ਵਾਰ ਵੀ ਹਾਕੀ ਦੇ ਮੁਕਾਬਲੇ ਦਿਲਚਸਪੀ ਨਾਲ ਵੇਖੇ ਜਾਂਦੇ ਸਨ। ਅਸਾਂ ਤਾਂ ਆਪਣੀਆਂ ਅੱਖਾਂ ਨਾਲ ਪਿੰਡਾਂ ਵਿਚ ਖਿੱਦੋ ਖੂੰਡੀ ਵੀ ਖੇਡੀਦੀ ਵੇਖੀ ਵੀ ਹੈ ਤੇ ਖੇਡੀ ਵੀ ਹੈ।

ਪਰ ਦੇਖਦਿਆਂ ਦੇਖਦਿਆਂ ਹੀ ਹਰ ਗਲੀ ਮਹੱਲੇ ਵਿਚ ਪਿੰਡਾਂ ਵਿਚ ਮੁੰਡੇ ਕ੍ਰਿਕਟ ਦੇ ਗੇਂਦ ਕੰਧਾਂ, ਫਟਿਆਂ ਜਾਂ ਅਸਲੀ ਵਿਕਟਾਂ ਵਿਚ ਮਾਰਦੇ ਵੇਖੇ ਜਾ ਸਕਦੇ ਹਨ। ਪਾਰਕਾਂ ਵਿਚ ਬਿਜਲੀ ਦੇ ਲਾਟੂਆਂ ਵਿਚ ਕ੍ਰਿਕਿਟ ਦੇ ਮੈਚ ਆਮ ਗਲ ਹੋ ਗਈ ਹੈ।

ਇਸ ਮਸਲਾ ਹੈ ਤਾਂ ਬਹੁਤ ਦਿਲਚਸਪ ਵੀ ਤੇ ਦੁਖਦਾਈ ਵੀ ਪਰ ਵਿਸਥਾਰ ਭਰਿਆ ਹੈ। ਏਸ ਕ੍ਰਿਕਟ ਬੁਖਾਰ

ਨੂੰ ਚੜ੍ਹਾਉਣ ਵਿਚ ਸਭ ਤੋਂ ਵੱਡੀ ਭੂਮਿਕਾ ਟੈਲੀਵੀਯਨ ਨੇ ਨਿਭਾਈ ਹੈ। ਟੈਲੀਵੀਯਨ ਨੂੰ ਵੀ ਇਸ ਪਾਸੇ ਲਾਉਣ ਵਾਲੇ ਸੰਸਾਰ ਵਿਚ ਬੈਠੇ ਵੱਡੇ ਵੱਡੇ ਲੋਕ ਹਨ, ਪੈਸਿਆਂ ਦੀਆਂ ਥੈਲੀਆਂ ਵਾਲੇ ਵਿਉਪਾਰੀ, ਸਟੇਬਾਜ਼ ਤੇ ਜੂਏਬਾਜ਼। ਕਦੀ ਕ੍ਰਿਕਿਟ ਦਾ ਇਕ ਟੈਸਟ ਮੈਚ ਪੰਜ ਦਿਨ ਚਲ ਕੇ ਵੀ ਬਗੈਰ ਹਾਰ ਜਿਤ ਦੇ ਖਤਮ ਹੁੰਦਾ ਸੀ ਤਾਂ ਆਮ ਲੋਕ ਇਸ ਖੇਡ ਤੋਂ ਬੋਰ ਹੋ ਜਾਂਦੇ। ਫੇਰ ਇਸ ਖੇਡ ਦੇ ਬਾਸਾਂ ਨੇ ਸੋਚ ਕੇ ਇਕ ਦਿਨ ਦਾ ਹੀ ਮੈਚ ਕਰਕੇ ਇਸ ਵਿਚ ਜਿਤ-ਹਾਰ ਨੂੰ ਯਕੀਨੀ ਬਣਾਇਆ। ਨਾਲ ਹੀ ਰੰਗ ਬਰੰਗੀਆਂ ਵਰਦੀਆਂ। ਦਿਨ ਰਾਤ ਦੇ ਮੁਕਾਬਲੇ ਅਤੇ ਇਨਾਮਾਂ ਸਨਮਾਨਾਂ ਵਿਚ ਹਜ਼ਾਰਾਂ ਡਾਲਰਾਂ ਦੀਆਂ ਰਾਸ਼ੀਆਂ ਤੇ ਨਵੇਂ ਤੋਂ ਨਵੇਂ ਮਾਡਲ ਦੀਆਂ ਕਾਰਾਂ ਸ਼ਾਮਲ ਕੀਤੀਆਂ। ਇਥੇ ਹੀ ਬਸ ਨਹੀਂ ਫਿਲਮ ਜਗਤ ਦੀਆਂ ਸੁੰਦਰੀਆਂ ਵੀ ਇਨਾਮ ਵਜੋਂ ਪ੍ਰਾਪਤ ਹੋਣ ਲੱਗੀਆਂ। ਗਲ ਕੀ ਆਪਣਾ ਆਪਣਾ ਮਾਲ ਵੇਚਣ ਵਾਸਤੇ ਧਨ ਕੁਬੇਰ ਲੋਕਾਂ ਲਈ ਕ੍ਰਿਕਟ ਦੇ ਮੈਚ ਇਸ਼ਤਿਹਾਰ ਬਾਜ਼ੀ ਦੇ ਅਖਾੜੇ ਬਣ ਗਏ। ਜਿਥੇ ਹਾਕੀ ਦੇ ਖਿਲਾੜੀ ਸੰਸਾਰ ਮੁਕਾਬਲੇ ਜਿੱਤ ਕੇ ਵੀ ਜਿਓਂ ਦੇ ਤਿਓਂ ਰਹੇ ਉਥੇ ਕ੍ਰਿਕਟ ਦੇ ਆਮ ਮੈਚ ਖੇਡਣ ਵਾਲੇ ਖਿਲਾੜੀ ਫਿਲਮ ਸਟਾਰਾਂ ਵਾਂਗ ਮਾਡਲ ਵੀ ਬਣ ਗਏ। ਜੁਤੀਆਂ ਤੋਂ ਲੈ ਕੇ ਕਾਰਾਂ ਤਕ ਦੀ ਵਿਕਰੀ ਵਧਾਉਣ ਵਾਸਤੇ ਇਹਨਾਂ ਦੇ ਚਿਹਰੇ ਇਸਤੇਮਾਲ ਹੋਣ ਲੱਗੇ। ਕੋਂਪਾ ਕੋਲਾ, ਪੈਪਸੀ ਕੋਲਾ ਜਿਹੀਆਂ ਬਹੁ ਕੌਮੀ ਕੰਪਨੀਆਂ ਨੇ ਤਾਂ ਇਸ ਖੇਡ ਨੂੰ ਬੋਝੇ ਵਿਚ ਹੀ ਪਾ ਲਿਆ। ਤੇ ਜਦੋਂ ਧਨ ਦਾ ਏਨਾ ਬੋਲ ਬਾਲਾ ਹੋਵੇ ਤਾਂ ਮੁੱਖ ਨਿਸ਼ਾਨਾ ਧਨ ਕਮਾਉਣਾ ਹੀ ਬਣ ਜਾਵੇ ਤਾਂ ਇਹਦੇ ਵਿਚ ਹੈਰਾਨੀ ਵਾਲੀ ਕਿਹੜੀ ਗੱਲ ਹੈ ? ਕ੍ਰਿਕਿਟ ਦੇ ਵੱਖ-ਵੱਖ ਦੇਸ਼ਾਂ ਦੇ ਖਿਡਾਰੀ ਕਿਹੜੀਆਂ ਕੌਮੀ ਮੁਹਿੰਮਾ ਸਰ ਕਰ ਰਹੇ ਹੁੰਦੇ ਸਨ ਸਾਰਾ ਕੁਝ ਦੀਨ ਈਮਾਨ ਤੇ ਧਰਮ ਡਾਲਰ ਹੀ ਤਾਂ ਬਣ ਗਏ ਸਨ। ਅੱਜ ਮੈਚ ਫਿਕਸਿੰਗ, (ਪੈਸੇ ਲੈ ਕੇ ਮੈਚ ਦਾ ਫੈਸਲਾ ਪਹਿਲੋਂ ਕਰ ਦੇਣ) ਦੀਆਂ ਖਬਰਾਂ ਗਰਮ ਹਨ। ਵੱਖ ਵੱਖ ਮੁਲਕਾਂ ਵਿਚ ਜਾਂਚਾਂ ਚਲ ਰਹੀਆਂ ਹਨ। ਸਾਡੇ ਆਪਣੇ ਮੁਲਕ ਦੀ ਪੁਲੀਸ ਨੇ ਵੀ ਸਭ ਤੋਂ ਵੱਡਾ 'ਭੇਦ' ਖੋਹਲ ਕੇ ਸੱਪਾਂ ਦੀ ਪਟਾਰੀ ਖੋਲ ਦਿੱਤੀ ਹੈ। ਰੰਗ ਬਰੰਗੇ ਦੇਸ਼ੀ ਵਦੇਸ਼ੀ ਸੱਪ। ਹੁਣ ਕਿਹੜਾ ਮਦਾਰੀ ਇਹਨਾਂ ਨੂੰ ਮੁੜ ਪਟਾਰੀ 'ਚ ਪਾਵੇਗਾ। ਇਹਦਾ ਕੋਈ ਪਤਾ ਨਹੀਂ ਜਾਪਦਾ ਹੈ ਅੰਤ ਨੂੰ ਮੰਡਾ ਮੰਡਾ ਪਾ ਕੇ ਹਲ ਨੂੰ ਢੱਕ ਦਿੱਤਾ ਜਾਵੇਗਾ। ਬਹੁਤ ਦਿਲਚਸਪ ਪਹਿਲੂ ਇਹ ਹੈ ਕਿ ਕ੍ਰਿਕਟ ਫਿਕਸਿੰਗ ਵਿਚ ਧਨ ਬਟੋਰਨ ਵਾਲਿਆਂ ਵਿਚ ਭਾਰਤ ਤੇ ਭਾਰਤ ਤੋਂ ਬਾਹਰਲੇ ਖਿਲਾੜੀਆਂ ਦੇ ਨਾਮ ਹਨ ਪਰ ਇਹ ਭਾਰੀਆਂ ਰਕਮਾਂ ਦੇਣ ਵਾਲੇ ਜਾਂ ਪੇਸ਼ਕਸ਼ ਕਰਨ ਵਾਲੇ ਸ਼ਹਿਨਸ਼ਾਹ ਭਾਰਤੀ ਹੀ ਹਨ।

ਜਦੋਂ ਤੱਕ ਕਿਸੇ ਖੇਡ ਦੀ ਮਰੋੜੀ ਧਨ ਕੁਬੇਰਾਂ ਦੇ ਹੱਥ ਹੈ (ਅਤੇ ਇਹ ਰਹਿਣੀ ਵੀ ਇਹਨਾਂ ਹੱਥ ਹੀ ਹੈ ਉਦੋਂ ਤਕ ਕੋਈ ਦੇਸ਼ ਉਥੋਂ ਦੀ ਸਰਕਾਰ ਜਾਂ ਕਾਨੂੰਨੀ ਏਜੰਸੀਆਂ ਭਲਾ ਕੀ ਕਰ ਲੈਣਗੀਆਂ। ਮੰਡੀ ਦਾ ਮਾਲ ਵਕਾਊ ਹੁੰਦਾ ਹੈ ਖਰੀਦਦਾਰ ਤਗੜੇ ਹੁੰਦੇ ਹਨ। ਇਹ ਕ੍ਰਿਕਟ ਦੇ ਸਟਾਰ ਇਹਨਾਂ ਦੇ ਹੱਥਾਂ ਦੀ ਕਠਪੁਤਲੀਆਂ ਹਨ। ਕ੍ਰਿਕਿਟ ਤੋਂ ਇਲਾਵਾ ਹੋਰ ਵੀ ਖੇਤਰ ਹਨ ਜਿਨ੍ਹਾਂ ਵਿਚ ਧਨ ਕੁਬੇਰ ਮੀਡੀਆ ਰਾਹੀਂ ਹੀਰੋ ਤਿਆਰ ਕਰ ਰਹੇ ਹਨ। ਇਸ ਵੇਲੇ ਸੱਭਿਆਚਾਰ ਦੇ ਨਾਂਅ ਤੇ 'ਗਾਇਕਾਂ' ਅਤੇ 'ਨਚਾਰਾ' ਦੀ ਵੀ ਇਕ ਤਗੜੀ ਫੌਜ ਤਿਆਰ ਹੋ ਗਈ ਹੈ। ਹੋਰ ਵੀ ਖੇਤਰ ਹਨ ਪਰ ਅਜੇ ਤਾਂ ਚਰਚਾ ਵਿਚ ਕ੍ਰਿਕਟ ਵਾਲੇ ਹੀ ਹਨ।

ਬੜਾ ਅਜੀਬ ਹੈ ਖੇਲ ਮਾਇਆ ਦਾ।

*—ਜਗਦੀਸ਼ ਸਿੰਘ*

# ਤੰਤ੍ਰ ਵਾਦਕਾਂ ਦਾ ਗੌਰੀਪੁਰ ਘਰਾਨਾ

## ਸੰਖੇਪ ਇਤਿਹਾਸ ਤੇ ਯੋਗਦਾਨ

—ਵਰਿੰਦਰ ਕੁਮਾਰ
ਰੀਡਰ ਤੇ ਮੁਖੀ ਸੰਗੀਤ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ



### ਲੇਖਕ ਵੱਲੋਂ ਨੋਟ

ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਨਾ ਕੇਵਲ ਨਾਮਧਾਰੀ ਸਿਖ ਸੰਗਤ ਨੂੰ ਹੀ ਨਾਮ ਜਪਣ ਦੀ ਦਿਸ਼ਾ ਦਿੱਤੀ ਹੈ ਸਗੋਂ ਨਾਲ ਹੀ ਭਾਰਤੀ ਸ਼ਾਸਤ੍ਰੀ ਸੰਗੀਤ ਦੀਆਂ ਪਰੰਪਰਾਵਾਂ ਨੂੰ ਵੀ ਉਹਨਾਂ ਨੇ ਸੰਭਾਲ ਕੇ ਰੱਖਿਆ ਹੈ। ਭਾਰਤੀ ਸ਼ਾਸਤ੍ਰੀ ਸੰਗੀਤ ਦੇ ਉੱਚ ਕੋਟੀ ਦੇ ਗਾਇਕ, ਸਿਤਾਰ ਵਾਦਕ, ਸਰੋਦਵਾਦਕ, ਤਬਲਾਵਾਦਕ, ਪਖਾਵਜਵਾਦਕ ਤਥਾ ਨ੍ਰਤਕ ਕੋਈ ਵੀ ਐਸਾ ਕਲਾਕਾਰ ਨਹੀਂ ਹੋਵੇਗਾ ਜਿਸਨੇ ਉਹਨਾਂ ਤੋਂ ਆਸ਼ੀਰਵਾਦ ਪ੍ਰਾਪਤ ਨਾ ਕੀਤਾ ਹੋਵੇ। ਇਸ ਸਮੇਂ ਭਾਰਤੀ ਸ਼ਾਸਤ੍ਰੀ ਸੰਗੀਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ-ਛਾਇਆ ਹੇਠ ਫਲ-ਫੁਲ ਰਿਹਾ ਹੈ। ੧੯੭੩-੭੪ ਦੇ ਨੇੜੇ ਤੇੜੇ ਮੈਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਿਤਾਰ ਵਜਾਉਣ ਦਾ ਅਵਸਰ ਮਿਲਿਆ। ਕਾਰਜਕ੍ਰਮ ਦੀ ਸਮਾਪਤੀ ਤੇ ਆਸ਼ੀਰਵਾਦ ਦਿੰਦਿਆਂ ਸਤਿਗੁਰੂ ਜੀ ਨੇ ਮੇਰੀ ਤਾਲੀਮ ਬਾਰੇ ਪੁੱਛਿਆ। ਮੈਂ ਸਭ ਸੱਚ ਸੱਚ ਦੱਸ ਦਿੱਤਾ ਕਿ ਜੋ ਕੁਝ ਵੀ ਮੈਂ ਵਜਾਇਆ ਹੈ ਉਹ ਉਸਤਾਦ ਵਲਾਇਤ ਖਾਂ ਸਾਹਿਬ ਨੂੰ ਸੁਣ ਸੁਣ ਕੇ ਸਿਖਿਆ ਹੈ। ਮੇਰੇ ਏਨੇ ਕਹਿਣ ਬਾਦ ਸਤਿਗੁਰੂ ਜੀ ਨੇ ਪੁੱਛਿਆ ਕਿ ਜੇ ਤੁਹਾਨੂੰ ਉਸਤਾਦ ਵਲਾਇਤ ਖਾਂ ਸਾਹਿਬ ਪਾਸ ਸਿਖਣ ਲਈ ਭੇਜ ਦਿੱਤਾ ਜਾਵੇ ਤਾਂ ਚਲੇ ਜਾਵੋਗੇ? ਏਨੀ ਗਲ ਸੁਣ ਕੇ ਮੈਂ ਖੁਸ਼ੀ ਨਾਲ ਫੁਲਿਆ ਨਾ ਸਮਾਇਆ ਅਤੇ ਮੈਂ ਸਤਿਗੁਰੂ ਜੀ ਦੇ ਚਰਨ ਫੜ ਕੇ ਆਪਣੀ ਸੰਗੀਤ ਸਿਖਣ ਦੀ ਇੱਛਾ ਵਿਅਕਤ ਕਰ ਕੇ ਹਾਂ ਕਰ ਦਿੱਤੀ। ਇਸ ਤਰ੍ਹਾਂ ਸਤਿਗੁਰੂ ਜੀ ਨੇ ਮੈਨੂੰ ੩-੬-੭੪ ਨੂੰ ਦੇਹਰਾਦੂਨ ਲਿਜਾ ਕੇ ਉਸਤਾਦ ਜੀ ਦੇ ਚਰਨਾਂ ਵਿਚ ਬਿਠਾ ਦਿੱਤਾ ਤੇ ਆਪਣੀ ਹਾਜ਼ਰੀ ਵਿਚ ਸ਼ਾਗਿਰਦੀ ਦੀ ਰਸਮ ਨੂੰ ਪੂਰਾ ਕਰਵਾਇਆ, ਜਿਸ ਨੂੰ ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਜੋ ਕਿ ਉਸ ਸਮੇਂ ਦੇ ਚਸ਼ਮਦੀਦ ਗਵਾਹ ਹਨ ਨੇ ਉਸ ਸ਼ਾਗਿਰਦੀ ਦੀ ਰਸਮ ਨੂੰ ਆਪਣੇ ਸ਼ਬਦਾਂ ਵਿਚ ਇਸ ਪ੍ਰਕਾਰ ਕਲਮਬੰਦ ਕੀਤਾ।

"ਵੀਰੇਂਦਰ ਨੇ ਸਤਿਗੁਰੂ ਜੀ ਅਤੇ ਖਾਂ ਸਾਹਿਬ ਨੂੰ ਮੱਥਾ ਟੇਕਿਆ ਅਤੇ ਖਾਂ ਸਾਹਿਬ ਨੂੰ ਸਿਤਾਰ ਦਾ ਗੁਰੂ ਧਾਰਨ ਕੀਤਾ। ਇਸ ਉਪਰੰਤ ਵੀਰੇਂਦਰ ਜੀ ਨੇ ਸਿਤਾਰ ਵਜਾਇਆ। ਅਵਤਾਰ ਸਿੰਘ ਜੀ ਨੇ ਤਬਲਾ ਤੇ ਸੰਗਤ ਕੀਤੀ। ਖਾਂ ਸਾਹਿਬ ਖੁਸ਼ ਹੋ ਗਏ। ਕਹਿਣ ਲਗੇ 'ਪੁਰਜ਼ੇ' (Parts) ਸਭ ਠੀਕ ਹਨ ਕੇਵਲ ਉਹਨਾਂ ਨੂੰ ਜੋੜਨਾ ਹੀ ਹੈ, ਸਹੀ ਜਗਹ ਤੇ ਲਾਉਣਾ ਹੈ, ਸਭ ਠੀਕ ਹੋ ਜਾਵੇਗਾ। ਜ਼ਿਆਦਾ ਮਿਹਨਤ ਦੀ ਲੋੜ ਨਹੀਂ ਪਵੇਗੀ।"

ਇਸ ਤਰ੍ਹਾਂ ਮੈਨੂ ਪਰਮ.ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਉਸਤਾਦ ਜੀ ਦੇ ਕੋਲ ਸਿੱਖਣ ਦਾ ਸੁਭਾਗ ਵੀ ਪ੍ਰਾਪਤ ਹੋ ਗਿਆ। ਇਸ ੨੫-੨੬ ਸਾਲਾਂ ਦੇ ਸੰਪਰਕ ਵਿਚ ਮੈਂ ਉਸਤਾਦ ਜੀ ਅਤੇ ਉਹਨਾਂ ਦੀ ਵੰਸ਼ ਪ੍ਰੰਪਰਾ ਦੇ ਇਤਿਹਾਸ ਅਤੇ ਸੰਗੀਤ ਪ੍ਰਤੀ ਉਹਨਾਂ ਦੇ ਯੋਗਦਾਨ ਨੂੰ ਕਲਮ ਬੰਦ ਕਰਨ ਦੀ ਮਨ ਵਿਚ ਠਾਨੀ।

-ਵੀਰੇਂਦਰ

### ਨਿਰਮਲ ਸ਼ਾਹ

ਤਾਨਸੇਨ ਪਰੰਪਰਾ ਦੇ ਨਿਰਮਲ ਸ਼ਾਹ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ ਜਿਨ੍ਹਾਂ ਨੇ ਆਪਣੇ ਸਿਤਾਰ ਵਾਦਨ ਨੂੰ ਧਰੁਪਦ ਦੀ ਪਰਾਚੀਨ ਪੱਧਤੀ 'ਤੇ ਨਿਰਧਾਰਤ ਕੀਤਾ ਸੀ।

### ਸੁਰਜਨ ਸਿੰਘ

ਅਠਾਰਵੀਂ-ਸ਼ਤਾਬਦੀ ਵਿਚ ਇੰਦੌਰ ਅਤੇ ਰਤਲਾਮ ਦੇ ਦਰਮਿਆਨ ਕਿਸੇ ਅਗਿਆਤ ਪਿੰਡ ਵਿਚ ਸੁਰਜਨ ਸਿੰਘ ਨਾਮੀ ਇਕ ਸੰਗੀਤਕਾਰ ਰਿਹਾ ਕਰਦੇ ਸਨ ਜਿਨ੍ਹਾਂ ਨੇ ਆਪਣੀ ਸੰਗੀਤ ਸਿਖਿਆ ਆਪਣੇ ਸਮੇਂ ਦੇ ਉਪਰ ਲਿਖੇ ਪਰਸਿੱਧ ਵੀਨਾ ਵਾਦਕ ਨਿਰਮਲ ਸ਼ਾਹ ਤੋਂ ਪ੍ਰਾਪਤ ਕੀਤੀ। ਇਹ ਸੁਰਜਨ ਸਿੰਘ ਹੀ ਹੁਣ ਵਾਲੇ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਸਾਹਿਬ ਦੇ ਪੂਰਵਜ ਹਨ।

### ਤੁਰਾਬ ਖਾਂ

ਸੁਰਜਨ ਸਿੰਘ ਰਾਜਪੂਤ ਸਨ। ਬਾਅਦ ਵਿਚ ਇਹਨਾਂ ਦੇ ਵੰਸ਼ਜਾਂ ਨੇ ਧਰਮ ਪਰਿਵ੍ਰਤਨ ਕਰ ਲਿਆ। ਇਹਨਾਂ ਦੇ ਪੁਤਰ 'ਤੁਰਾਬ ਖਾਂ' ਸਨ। ਇਹ ਇਟਾਵਾ ਨਾਮਕ ਛੋਟੇ ਜਿਹੇ ਸ਼ਹਿਰ ਵਿਚ ਆ ਵਸੇ। ਇਸ ਛੋਟੇ ਜਿਹੇ ਸ਼ਹਿਰ ਵਿਚ ਅੱਛੇ ਅੱਛੇ ਸਿਤਾਰ ਵਾਦਕ ਹੋਏ। ਤੁਰਾਬ ਖਾਂ ਵਿਲਖਣ ਪ੍ਰਤਿਭਾ ਵਾਲੇ ਸਿਤਾਰੀਏ ਸਨ ਜੋ ਕਿ ਨਾਲ ਨਾਲ ਗਾਇਕ ਵਜੋਂ ਵੀ ਪ੍ਰਸਿੱਧ ਹੋਏ। ਇਹਨਾਂ ਨੇ ਸੰਗੀਤ ਦੀ ਸਿਖਿਆ ਆਪਣੇ ਪਿਤਾ ਸੁਰਜਨ ਸਿੰਘ ਤੋਂ ਹੀ ਪ੍ਰਾਪਤ ਕੀਤੀ। ਤੁਰਾਬ ਖਾਂ ਦੇ ਪੁੱਤਰ ਸਾਹਿਬਦਾਦ ਖਾਂ ਸਨ। ਇਹਨਾਂ ਨੂੰ ਸਾਹਿਬ ਸਿੰਘ ਦੇ ਨਾਮ ਨਾਲ ਵੀ ਯਾਦ ਕੀਤਾ

ਜਾਂਦਾ ਹੈ। ਇਹਨਾਂ ਸਾਹਿਬਦਾਦ ਖਾਂ ਸਾਹਿਬ ਤੋਂ ਹੀ ਇਹ ਘਰਾਨਾ ਹੋਂਦ ਵਿਚ ਆਇਆ।

## ਸਾਹਿਬਦਾਦ ਖਾਂ

ਸਾਹਿਬਦਾਦ ਗਾਣਾ ਵੀ ਚੰਗਾ ਗਾਉਂਦੇ ਸਨ ਅਤੇ ਇਹਨਾਂ ਦੇ ਉਸਤਾਦ ਸਨ ਖਿਆਲ ਗਾਇਕੀ ਦੇ ਪ੍ਰਸਿੱਧ ਕਲਾਕਾਰ ਹੱਸੂ ਖਾਂ-ਹੱਦੂ ਖਾਂ। ਸਾਹਿਬ ਦਾਦ ਖਾਂ ਨੇ ਸਿਤਾਰ ਦਾ ਇਕ ਵੱਡਾ ਰੂਪ ਏਜਾਦ ਕੀਤਾ ਜਿਸ ਦਾ ਨਾਮ ਉਹਨਾਂ 'ਸੁਰਬਹਾਰ' ਰਖਿਆ। 'ਸੁਰਬਹਾਰ' ਦੀ ਡਾਂਡ ਚੌੜੀ ਅਤੇ ਆਵਾਜ਼ ਭਰਪੂਰ ਗਮਕਦਾਰ ਹੋਣ ਨਾਲ ਮੀਂਡ ਦਾ ਕਮ ਖੂਬ ਨਿਕਲਦਾ ਹੈ। 'ਸੁਰਬਹਾਰ' ਵਿਸ਼ੇਸ਼ਕਰ ਕੇ ਆਲਾਪ, ਜੋੜ-ਅਲਾਪ ਦੇ ਵਾਸਤੇ ਉੱਤਮ ਸਾਜ਼ ਹੈ। ਇਸ ਵਿਚ ਮੀਂਡਕਾਰੀ, ਜ਼ਮਜ਼ਮਾ, ਗਮਕ ਅਤੇ ਕਈ ਤਰ੍ਹਾਂ ਦੇ ਤੰਤਕਾਰੀ ਦੇ ਕਮ ਕੀਤੇ ਜਾਂਦੇ ਹਨ। ਸਾਹਿਬਦਾਦ ਖਾਂ ਇਸ ਵਿਚ ਆਸਾਨੀ ਨਾਲ ਸਤ ਸੁਰਾਂ ਤਕ ਦੀ ਮੀਂਡ ਕੱਢਦੇ ਸਨ। ਉਹ ਆਪਣੇ ਯੁਗ ਦੇ ਵਧੀਆ ਸਿਤਾਰ ਵਾਦਕਾਂ ਵਿਚੋਂ ਇਕ ਸਨ ਅਤੇ ਸੁਰਬਹਾਰ ਦੇ ਪਹੁੰਚੇ ਹੋਏ ਕਲਾਕਰ ਸਨ। ਸੁਰਜਨ ਸਿੰਘ ਤੋਂ ਲੈ ਕੇ ਅੱਜ ਤੱਕ ਇਸ ਘਰਾਨੇ ਨੇ ਭਾਰਤੀ ਸੰਗੀਤ ਨੂੰ ਯੋਗਦਾਨ ਦੇ ਕੇ ਬਹੁਤ ਅੱਛੇ ਸਿੱਟੇ ਕੱਢੇ ਹਨ।

## ਉ ਇਮਦਾਦ ਖਾਂ

ਉਸਤਾਦ ਸਾਹਿਬਦਾਦ ਖਾਂ ਦੇ ਦੋ ਪੁੱਤਰ ਸਨ। ਕਰੀਮਦਾਦ ਖਾਂ ਅਤੇ ਇਮਦਾਦ ਖਾਂ। ਕਰੀਮਦਾਦ ਖਾਂ ਤਾਂ ਬਚਪਨ ਵਿਚ ਹੀ ਚਲ ਬਸੇ। ਇਮਦਾਦ ਖਾਂ ਨੇ ਇਕੀ ਸਾਲ ਦੀ ਉਮਰ ਵਿਚ ਸਾਜ਼ ਸੰਗੀਤ ਦੀ ਸਿੱਖਿਆ ਲੈਣੀ ਆਰੰਭ ਕੀਤੀ ਸੀ। ਪਿਤਾ ਦੀ ਮੌਤ ਦੇ ਬਾਅਦ ਇਮਦਾਦ ਖਾਂ ਨੇ ਰਜਬ ਅਲੀ ਖਾਂ ਸਾਹਿਬ ਦੇ ਨਾਲ ਨਾਲ ਬੰਦੇ ਅਲੀ ਖਾਂ, ਸੱਜਾਦ ਮੁਹੰਮਦ ਖਾਂ ਤੋਂ ਵੀ ਤਾਲੀਮ ਹਾਸਲ ਕੀਤੀ। ਰਜਬ ਅੱਲੀ ਹੋਰਾਂ ਦੀ ਮੌਤ ਤੋਂ ਬਾਅਦ ਇਮਦਾਦ ਖਾਂ ਸਾਹਿਬ ਬਨਾਰਸ ਚਲੇ ਗਏ ਅਤੇ ਉਥੇ ਹੀ ਠਹਿਰ ਕੇ ਸਿਤਾਰ ਸੁਰਬਹਾਰ ਦਾ ਆਪਣੇ ਹੀ ਢੰਗ ਨਾਲ ਅਭਿਆਸ ਕਰਦੇ ਰਹੇ। ਉਥੇ ਹੀ ਉਹਨਾਂ ਨੇ ਸੰਗੀਤਕਾਰਾਂ ਤੋਂ ਗਿਆਨ ਪ੍ਰਾਪਤ ਕਰਕੇ ਬਨਾਰਸੀ ਠੁਮਰੀ ਦਾ ਵੀ ਅਭਿਆਸ ਕੀਤਾ। ਇਥੇ ਬਨਾਰਸ ਵਿਚ ਹੀ ਉਹਨਾਂ ਨੇ ਕਈ ਤਰ੍ਹਾਂ ਦੇ ਵਿਸ਼ੇਸ਼ ਅਭਿਆਸ ਅਤੇ ਪ੍ਰਯੋਗ ਕੀਤੇ। ਵੀਨਾ, ਰਬਾਬ, ਪਖਾਵਜ ਅਤੇ ਤਬਦਲੇ ਦੇ ਵਿਭਿੰਨ ਲੈਆਂ ਅਤੇ ਗਤ ਤੋੜਿਆਂ ਦਾ ਆਪ ਨੇ ਕੁਸ਼ਲਤਾ ਨਾਲ ਮੇਲ ਕੀਤਾ। ਤਾਨਾਂ ਅਤੇ ਸਪਾਟ ਤਾਨਾਂ ਵੱਖ-ਵੱਖ ਤਿਹਾਈਆਂ ਦਾ ਆਪ ਨੇ ਪ੍ਰਚਲਨ ਕੀਤਾ। ਉਹ ਸਤਾਂ ਹੀ ਸੁਰਾਂ ਨੂੰ ਇਕ ਹੀ ਪਰਦੇ ਤੇ ਬੜੀ ਆਸਾਨੀ ਨਾਲ ਸ਼ੁਧ ਰੂਪ ਵਿਚ ਕੱਢ ਲੈਂਦੇ ਸਨ। ਉਹਨਾਂ ਦੇ ਪੁਤਰ ਉਸਤਾਦ ਇਨਾਇਤ ਖਾਂ ਵੀ ਇਸ ਕਾਰਜ ਵਿਚ ਨਿਪੁੰਨ ਸਨ। ਇਸ ਤਰ੍ਹਾਂ ਉਸਤਾਦ ਇਮਦਾਦ ਖਾਂ ਨੇ ਸਿਤਾਰ-ਸੁਰ ਬਹਾਰ ਵਾਦਨ ਦੀ ਇਕ ਨਵੀਂ ਪ੍ਰਣਾਲੀ ਦਾ ਪ੍ਰਤਿਪਾਦਨ ਕੀਤਾ ਜਿਸ ਨੂੰ ਲੋਕ "ਇਮਦਾਦ ਖਾਨੀ ਬਾਜ" ਕਹਿਣ ਲਗੇ।

ਖੁਸ਼ੀ ਰਾਮ ਬੇਦੀ ਨੇ ਆਪਣੇ ਲੇਖ "ਭਾਰਤ ਕੇ ਬੜੇ ਘਰਾਨੋਂ ਕੀ ਸਿਤਾਰਕਾਰੀ ਔਰ ਤਾਲੀਮ" ਲੇਖ ਵਿਚ ਇਹ ਤਰ੍ਹਾਂ ਲਿਖਿਆ ਹੈ।

"ਇਮਦਾਦ ਖਾਨੀ ਬਾਜ ਕੇ ਕਿਆ ਹੀ ਕਹਣੇ ਹੈਂ। ਇਸੇ ਏਕ ਗੁਲਦਸਤਾ ਸਮਝੀਏ ਜਿਸੇ ਏਕ ਕਲਾਕਾਰ ਮਾਲੀ ਨੇ ਤਰਹ ਤਰਹ ਕੇ ਸੁੰਦਰ ਫੂਲੋਂ ਸੇ ਸਜਾਇਆ ਹੈ। ਇਸ ਸੇ ਕਈ ਪ੍ਰਕਾਰ ਕੀ ਮਧੁਰਤਾ ਮਿਲਤੀ ਹੈ। ਰਬਾਬ ਕੀ ਤੰਤਕਾਰੀ ਔਰ ਸਰੋਦ ਕਾ ਮਜ਼ਾ ਸਭ ਕੁਝ ਇਸ ਮੇਂ ਭਰ ਦੀਆ ਹੈ। ਜਿਸ ਬਾਜ ਕੋ ਤਾਨਸੈਨ ਕੇ ਘਰਾਨੇ ਨੇ ਸ਼ੁਰੂ ਕੀਆ ਥਾ, ਇਮਦਾਦ ਖਾਂ ਨੇ ਉਸੇ ਪੂਰਾ ਕਰ ਦੀਆ।"

ਉਸਤਾਦ ਇਮਦਾਦ ਖਾਂ ਨੇ ਪਰਦਿਆਂ ਦੀ ਗਿਣਤੀ ਘਟਾ ਕੇ ੧੯ ਕਰ ਦਿੱਤੀ ਅਤੇ ਸਿਤਾਰ ਵਿਚ ਚਾਰ ਸੁਰਾਂ ਦੀ ਮੀਂਡ ਦਾ ਪ੍ਰਦਰਸ਼ਨ ਕੀਤਾ। ਉਹਨਾਂ ਨੇ ਆਪਣੇ ਵਾਦਨ ਵਿਚ ਮੀਂਡ ਘਸੀਟ, ਝਾਲੇ ਦਾ ਸਮਾਵੇਸ਼ ਕਰਕੇ ਇਸ ਬਾਜ ਨੂੰ ਹੋਰ ਨਿਖਾਰ ਦਿੱਤਾ। ਇਮਦਾਦ ਖਾਂ ਦੇ ਨਾਲ ਹੀ ਸਿਤਾਰ ਵਾਦਨ ਦੇ ਖੇਤਰ ਵਿਚ ਇਕ ਨਵੇਂ ਜੁਗ ਦਾ ਆਰੰਭ ਹੋਇਆ।

ਉਸਤਾਦ ਇਮਦਾਦ ਖਾਂ ਸਾਹਿਬ ਇੰਦੌਰ ਦਰਬਾਰ ਦੇ ਮੁਲਾਜ਼ਮ ਵੀ ਸਨ। ਮਹਾਰਾਜਾ ਇੰਦੌਰ ਇਸ ਕਲਾ ਅਤੇ ਕਲਾਕਾਰ ਦੇ ਬੜੇ ਕਦਰਦਾਨ ਸਨ। ਉਹਨਾਂ ਨੇ ਉਸਤਾਦ ਇਮਦਾਦ ਖਾਂ ਨੂੰ ਹਮੇਸ਼ਾ ਲਈ 'ਖਰੀਦ' ਲਿਆ ਅਤੇ ਉਸਤਾਦ ਹੋਰਾਂ ਵੀ ਵਫਾਦਾਰੀ ਦਾ ਫਰਜ਼ ਅਦਾ ਕੀਤਾ। ਇਹਨਾਂ ਦੇ ਘਰਾਨੇ ਦੇ ਸ਼ਾਗਿਰਦ, ਮਸ਼ਹੂਰ ਬੀਨਕਾਰ ਬਾਦਲ ਸਿੰਘ ਨੇ ਇਮਦਾਦ ਖਾਂ ਸਾਹਿਬ ਬਾਰੇ ਇਸ ਤਰ੍ਹਾਂ ਕਿਹਾ, "ਅਸੀਂ ਉਹਨਾਂ ਨੂੰ ਸਿਤਾਰ ਦਾ ਅਵਤਾਰ ਮੰਨਦੇ ਹਾਂ। ਉਹਨਾਂ ਤੋਂ ਬਾਅਦ ਸਤਾਰ ਵਜਾਉਣ ਵਾਲਾ ਅਜੇ ਤੱਕ ਕੋਈ ਐਸਾ ਨਹੀਂ ਹੋਇਆ ਜੋ ਸਿਤਾਰ ਵਿਚ ਉਹਨਾਂ ਦੇ ਬਰਾਬਰ ਦਾ ਕਮਾਲ ਦਿਖਾ ਸਕੇ।"

ਇਮਦਾਦ ਖਾਂ ਸਾਹਿਬ ਨੂੰ ਮਹਾਰਾਜ ਸਰ ਜਯੋਤੇਂਦਕਰ ਮੋਹਨ ਟੈਗੋਰ ਦੇ ਦਰਬਾਰ ਵਿਚ ਦਰਬਾਰੀ ਗਾਇਕ ਦਾ ਸਨਮਾਨ ਪ੍ਰਾਪਤ ਹੋਇਆ। ਇਮਦਾਦ ਖਾਂ ਸੱਚੇ ਸੰਗੀਤਕਾਰ ਅਤੇ ਸੰਗੀਤ ਉਪਾਸ਼ਕ ਹੋਣ ਕਰਕੇ ਸੰਗੀਤ ਸਾਧਨਾ ਨੂੰ ਸਰਵੁੱਚ ਸਥਾਨ ਦਿੰਦੇ ਸਨ। ਮਹਾਰਾਜ ਦੀ ਮ੍ਰਿਤੂ ਬਾਦ ਸਪਰਿਵਾਰ ਸਵਰਗੀ ਤਾਰਾ ਪ੍ਰਸਾਦ ਘੋਸ਼ ਦੇ ਨਿਵਾਸ ਸਥਾਨ ਕਲਕਤਾ ਵਿਚ ਰਹਿਣ ਲਗੇ। ਇਥੇ ਉਹਨਾਂ ਆਪਣੇ ਦੋਹਾਂ ਪੁਤਰਾਂ ਇਨਾਇਤ ਖਾਂ ਅਤੇ ਵਹੀਦ ਖਾਂ ਦੇ ਸੰਗੀਤ ਸਿਖਣ ਵਲ ਧਿਆਨ ਦਿੱਤਾ। ਕਲਕੱਤਾ ਦੀ ਜੰਤਾ ਉਤੇ ਇਮਦਾਦ ਖਾਂ ਅਤੇ ਉਹਨਾਂ ਦੇ ਦੋਹਾਂ ਬੱਚਿਆਂ ਦਾ ਜਾਦੂ ਬਹੁਤ ਸਮੇਂ ਤਕ ਰਿਹਾ। ਇਮਦਾਦ ਖਾਂ, ਇਨਾਇਤ ਖਾਂ ਦੇ ਸਿਤਾਰ ਵਾਦਨ ਵਿਚ ਸਿਤਾਰ ਦੀਆਂ ਗਤਾਂ, ਤਿਹਾਈਆਂ ਬਹੁਤ ਮਸ਼ਹੂਰ ਸਨ। ਭੈਰਵੀ ਅਤੇ ਪੀਲੂ ਜਿਹੇ ਰਾਗ ਬੇਜੋੜ

ਵਜਾਉਂਦੇ ਸਨ। ਕਲਕੱਤਾ ਪਰਵਾਸ ਤੋਂ ਬਾਅਦ ਇਮਦਾਦ ਖਾਂ ਸਾਹਿਬ ਆਪਣੇ ਦੋਹਾਂ ਪੁਤਰਾਂ (ਇਨਾਇਤ ਖਾਂ-ਵਹੀਦ ਖਾਂ) ਨਾਲ ਇੰਦੌਰ ਦੇ ਮਹਾਰਾਜ ਹੋਲਕਰ ਦੇ ਦਰਬਾਰ ਵਿਚ ਆ ਗਏ। ਇਥੇ ਉਹ ਆਪਣੇ ਅੰਤਮ ਸਮੇਂ ਤਕ ਰਹੇ।

## ਉਸਤਾਦ ਇਨਾਇਤ ਖਾਂ

ਉਸਤਾਦ ਇਮਦਾਦ ਖਾਂ ਸਾਹਿਬ ਦੇ ਦੋਹਾਂ ਸਪੁਤਰਾਂ (ਇਨਾਇਤ ਖਾਂ ਅਤੇ ਵਹੀਦ ਖਾਂ) ਨੇ ਇਸ ਕਲਾ ਵਿਚ ਬਹੁਤ ਨਾਮ ਕਮਾਇਆ। ਇਨਾਇਤ ਖਾਂ ਦਾ ਜਨਮ ੧੬ ਜੂਨ ੧੮੯੫ ਨੂੰ ਹੋਇਆ। ਇਨਾਇਤ ਖਾਂ ਨੇ ਸੰਗੀਤ ਦੀ ਸਿਖਿਆ ਆਪਣੇ ਪਿਤਾ ਤੋਂ ਅਤੇ ਪਿਤਾ ਦੀ ਮੌਤ ਬਾਅਦ ਜਨਾਬ ਅਲਾਦੀਆ ਖਾਂ, ਅੱਲਾ ਬੰਦੇ ਖਾਂ, ਜ਼ਾਕੂਰੂਦੀਨ ਖਾਂ ਅਤੇ ਸੱਜਾਦ ਮੁਹੰਮਦ ਖਾਂ ਤੋਂ ਵੀ ਪ੍ਰਾਪਤ ਕੀਤੀ।

ਪਿਤਾ ਜੀ ਦੇ ਕਾਲਵਾਸ ਹੋਣ ਬਾਅਦ ਇੰਦੌਰ ਛੱਡ ਕੇ ਕਲਕੱਤਾ ਚਲੇ ਗਏ। ਇਹਨਾਂ ਦੇ ਭਾਈ ਵਹੀਦ ਖਾਂ, ਇੰਦੌਰ ਵਿਚ ਹੀ ਰਹੇ। ਇੰਦੌਰ ਤੋਂ ਕਲਕੱਤਾ ਆਉਂਦੇ ਹੀ ਆਪ ਵਰਿੰਦਰ ਕਿਸ਼ੋਰ ਰਾਇ ਚੌਧਰੀ ਦੇ ਸੰਪਰਕ ਵਿਚ ਆਏ ਜਿਥੇ ਆਪ ਦਰਬਾਰੀ ਗਾਇਕ ਦੇ ਰੂਪ ਵਿਚ ਸਨਮਾਨਤ ਕੀਤੇ ਗਏ।

ਸੰਨ ੧੯੨੪ ਵਿਚ ਇਨਾਇਤ ਖਾਂ ਸਾਹਿਬ ਆਪਣੇ ਪਰਿਵਾਰ ਦੇ ਨਾਲ ਸਥਾਈ ਰੂਪ ਵਿਚ ਗੌਰੀਪੁਰ (ਮੇਮਨ ਸਿੰਘ) ਚਲੇ ਗਏ। ਉਥੇ ਵੀਰੇਂਦਰ ਕਿਸ਼ੋਰ ਰਾਇ ਚੌਧਰੀ ਨੇ ਆਪ ਤੋਂ ਸੁਰਬਹਾਰ ਅਤੇ ਸਿਤਾਰ ਦੀ ਦੀਖਿਆ ਲਈ। ਇਨਾਇਤ ਖਾਂ ਸਾਹਿਬ ਦੇ ਸਪੁੱਤਰ, ਵਿਲਾਇਤ ਖਾਂ ਸਾਹਿਬ ਦਾ ਜਨਮ ਸੰਨ ੧੯੨੮ ਵਿਚ ਗੌਰੀਪੁਰ ਵਿਚ ਹੀ ਹੋਇਆ। ਉਸਤਾਦ ਇਨਾਇਤ ਖਾਂ ਬਹੁਤ ਸਮੇਂ ਤਕ 'ਗੌਰੀਪੁਰ' ਰਿਆਸਤ ਵਿਚ ਹੀ ਨਿਯੁਕਤ ਰਹੇ। ਲੋਕ ਉਹਨਾਂ ਨੂੰ ਗੌਰੀਪੁਰ ਦੇ ਇਨਾਇਤ ਖਾਂ ਦੇ ਨਾਮ ਨਾਲ ਵੀ ਜਾਣਦੇ ਹਨ। ਇਸ ਵਾਸਤੇ ਇਹਨਾਂ ਦੇ ਘਰਾਣੇ ਨੂੰ ਗੌਰੀਪੁਰ ਦਾ ਘਰਾਨਾ ਵੀ ਕਿਹਾ ਜਾਣ ਲੱਗਾ ਹੈ।

ਇਨਾਇਤ ਖਾਂ ਇਕ ਮਹਾਨ ਕਲਾਕਾਰ ਸਨ। ਉਹ ਸੰਗੀਤ ਖੇਤਰ ਵਿਚ ਆਪਣੇ ਪਿਤਾ ਦੀ ਸੰਗੀਤ ਪ੍ਰਤਿਭਾ ਦੇ ਹੀ ਪ੍ਰਤਿਰੂਪ ਸਨ। ਕਲਕੱਤਾ ਵਿਚ ਸਿਤਾਰ ਅਤੇ ਸੁਰਬਹਾਰ ਨੂੰ ਇਕ ਹਰਮਨਪਿਆਰੇ ਸਾਜ਼ ਦੇ ਰੂਪ ਵਿਚ ਪ੍ਰਚਲਿਤ ਕਰਨ ਦਾ ਸ਼੍ਰੇਅ ਇਨਾਇਤ ਖਾਂ ਸਾਹਿਬ ਨੂੰ ਹੀ ਹੈ। ਇਨਾਇਤ ਖਾਂ ਆਪਣੇ ਵਿਸ਼ੇ ਦੇ ਪੂਰਨ ਪੰਡਿਤ ਸਨ।

ਇਨਾਇਤ ਖਾਂ ਜੋੜ ਅਲਾਪ ਘਟ, ਅਤੇ ਗਤ ਤੋੜਾ ਜ਼ਿਆਦਾ ਵਜਾਉਂਦੇ ਸਨ ਅਤੇ ਇਤਨੀ ਤੇਜ਼ੀ ਅਤੇ ਸਫਾਈ ਨਾਲ ਬੋਲਾਂ ਨੂੰ ਵਜਾਉਂਦੇ ਸਨ ਕਿ ਸੁਨਣ ਵਾਲੇ ਚਕ੍ਰਿਤ ਰਹਿ ਜਾਂਦੇ ਸਨ।

ਆਫਤਾਬੇ ਮੌਸੀਕੀ ਸਵਰਗੀ ਫਿਆਜ਼ ਖਾਂ ਨੇ ਦਿੱਲੀ ਰੇਡੀਓ ਸਟੇਸ਼ਨ ਤੋਂ ਇੰਟਰਵੀਊ ਦਿੰਦੇ ਹੋਏ ਇਕ ਵਾਰ ਕਿਹਾ ਸੀ ਅਨਾਇਤ ਖਾਂ ਜੈਸਾ ਸਿਤਾਰ ਅੱਜ ਤੱਕ ਨਹੀਂ ਸੁਣਾ।

ਉਸਤਾਦ ਇਨਾਇਤ ਕਾਂ ਦਾ ਸਿਤਾਰ ਵਾਦਨ ਸਭ ਤੋਂ ਜ਼ਿਆਦਾ ਲੋਕਪ੍ਰੀਯ ਸਿਤਾਰ ਵਾਦਨ ਸਾਬਤ ਹੋਇਆ ਅਤੇ ਸੈਂਕੜੇ ਸਿਤਾਰ ਸਿਖਣ ਵਾਲਿਆਂ ਨੂੰ ਉਹਨਾਂ ਦੇ ਸਿਤਾਰ ਤੋਂ ਬਹੁਤ ਪਰੋਤਸਾਹਨ ਮਿਲਿਆ। ਉਹ ਆਪਣੇ ਢੰਗ ਦੇ ਇਕੋ ਹੀ ਸਿਤਾਰੀਏ ਸਨ ਜਿਨ੍ਹਾਂ ਦਾ ਬਾਜ (ਸ਼ੈਲੀ) ਦੂਸਰੇ ਸਭ ਸਿਤਾਰ ਦੇ ਵੱਖ-ਵੱਖ ਬਾਜਾਂ ਤੇ ਛਾ ਗਿਆ। ਪਿਛਲੇ ਚਾਲੀ ਪੰਜਾਹ ਸਾਲਾਂ ਤੋਂ ਬਹੁਤ ਸਾਰੇ ਜਵਾਨ ਸਤਾਰੀਏ ਇਨਾਇਤ ਖਾਂ-ਵਿਲਾਇਤ ਖਾਂ ਬਾਜ ਦਾ ਹੀ ਅਨੁਕਰਨ ਕਰਦੇ ਆ ਰਹੇ ਨੇ। ਇਸ ਬਾਜ ਦਾ ਆਪਣਾ ਇਕ ਅਲੱਗ ਢੰਗ ਅਤੇ ਚਰਿੱਤਰ ਹੈ ਜਿਸ ਵਿਚ ਜੋੜ, ਆਲਾਪ ਅਤੇ ਗਤ ਪ੍ਰਧਾਨ ਹੈ। ਇਨਾਇਤ ਖਾਂ ਸਾਹਿਬ ਦੀਆਂ ਤਿਹਾਈਆਂ ਮਸ਼ਹੂਰ ਸਨ।

ਅੱਜ ਦੇ ਮਸ਼ਹੂਰ ਸਿਤਾਰ ਵਾਦਰ ਸ੍ਰੀ ਬੁੱਧ ਦਿੱਤਾ ਮੁਕਰਜੀ ਨੇ ਆਪਣੇ ਪਿਤਾ ਬਿਮਲੇਂਦੂ ਮੁਖਰਜੀ ਤੋਂ ਸਿਤਾਰ ਵਾਦਨ ਦੀ ਸਿਖਿਆ ਲਈ ਜੋ ਕਿ ਉਸਤਾਦ ਇਨਾਇਤ ਖਾਂ ਗੌਰੀ ਪੁਰ ਦੇ ਸ਼ਾਗਿਰਦ ਸਨ।

ਇਨਾਇਤ ਖਾਂ ਦੀ ਸੰਗੀਤਮਈ ਅਲੌਕਿਕ ਪ੍ਰਤਿਭਾ ਦਾ ਲੋਹਾ ਕੇਵਲ ਉਤਰੀ ਭਾਰਤ ਵਿਚ ਹੀ ਨਹੀਂ ਸਗੋਂ ਸੰਪੂਰਨ ਭਾਰਤ ਦੇ ਗਾਇਕ ਅਤੇ ਵਾਦਕ ਮੰਨਦੇ ਸਨ। ਉਹ ਬਹੁਤ ਲੋਕ-ਪ੍ਰੀਯ ਹੋ ਗਏ ਸਨ। ਉਸਦਾ ਇਕ ਮਾਤਰ ਕਾਰਨ ਇਹ ਸੀ ਕਿ ਉਹਨਾਂ ਦੇ ਕੋਲ ਈਸ਼ਵਰ ਦੀ ਦੇਣ ਕੁਝ ਅਲੌਕਿਕ ਪ੍ਰਤਿਭਾ ਸੀ। ਉਹਨਾਂ ਦੇ ਪਿਤਾ ਇਮਦਾਦ ਖਾਂ ਨੇ ਤਾਂ ਕੇਵਲ ਮਮਨ ਖਾਂ ਨੂੰ ਹੀ ਆਪਣੇ ਸ਼ਿਸ਼ ਦੇ ਰੂਪ ਵਿਚ ਛਡਿਆ ਸੀ ਪਰ ਇਨਾਇਤ ਖਾਂ ਨੇ ਅਨੇਕਾਂ ਸ਼ਗਰਿਦਾਂ ਨੂੰ ਪੈਦਾ ਕੀਤਾ ਜਿਨ੍ਹਾਂ ਵਿਚ ਡੀ. ਟੀ. ਜੋਸ਼ੀ, ਬਮਲੇਂਦੂ ਮੁਖਰਜੀ, ਜਾਨ ਗੋਮੇਸ, ਜਤਿੰਦਰ ਮੋਹਨ ਸੇਨ ਗੁਪਤ ਬਿਮਲਕਾਂਤ ਰਾਏ ਚੌਧਰੀ, ਵੀਰੈਂਦਰ ਕਿਸ਼ੋਰ ਰਾਇ ਚੌਧਰੀ (ਗੌਰੀਪੁਰ), ਰੇਣੂਕਾ ਸਹਾਇ ਇਤਿਆਦਕ। ਅੱਜ ਕਲ੍ਹ ਗੌਰੀਪੁਰ ਘਰਾਣੇ ਦੀ ਪ੍ਰਤਿਨਿਧਤਾ ਇਨਾਇਤ ਖਾਂ ਸਾਹਿਬ ਦੇ ਸਪੁੱਤਰ ਉਸਤਾਦ ਵਲਾਇਤ ਖਾਂ ਕਰ ਰਹੇ ਹਨ ਜੋ ਕਿ ਵਿਲੱਖਣ ਪ੍ਰਤਿਭਾ ਦੇ ਮਾਲਿਕ ਹਨ।

## ਉਸਤਾਦ ਵਲਾਇਤ ਖਾਂ

ਉਸਤਾਦ ਇਨਾਇਤ ਖਾਂ ਦੇ ਬਹੁਤ ਸ਼ਾਗਿਰਦਾਂ ਨੇ ਨਾਮ ਕਮਾਇਆ ਪਰੰਤੂ ਜੋ ਖਿਆਤੀ ਉਹਨਾਂ ਦੇ ਸਪੁਤਰ ਉਸਤਾਦ ਵਲਾਇਤ ਖਾਂ ਨੇ ਪਾਈ ਹੈ ਵੈਸੀ ਕਿਸੇ ਹੋਰ ਸ਼ਿਸ਼ ਨੂੰ ਪ੍ਰਾਪਤ ਨਹੀਂ ਹੋਈ। ਵਰਤਮਾਨ ਯੁੱਗ ਦੇ ਲੋਕਪ੍ਰੀਯ ਅਤੇ ਮਧੁਰ ਸਿਤਾਰ ਵਾਦਕ ਵਿਲਾਇਤ ਖਾਂ ਦੀ ਆਮਦ ਅਜਿਹੇ ਵੰਸ਼ ਵਿਚ ਹੋਈ ਜਿਸ ਵਿਚ ਕਈ ਪੀੜੀਆਂ ਤੋਂ ਸਿਤਾਰ-ਵਾਦਨ ਦੀ ਕਲਾ ਵਿਕਸਿਤ ਹੁੰਦੀ ਆਈ ਹੈ।

ਉਸਤਾਦ ਵਿਲਾਇਤ ਖਾਂ ਦੇ ਪਿਤਾ ਇਨਾਇਤ ਖਾਂ ਅਤੇ

ਦਾਦਾ ਇਮਦਾਦ ਖਾਂ ਆਪਣੇ ਯੁੱਗ ਦੇ ਅਦੁੱਤੀ ਸਿਤਾਰ ਵਾਦਕ ਰਹੇ ਹਨ। ੨੯ ਅਗਸਤ ੧੯੨੯ ਈ. ਜਨਮ ਅਸ਼ਟਮੀ ਵਾਲੇ ਦਿਨ ਗੌਰੀਪੁਰ ਵਿਚ ਵਲਾਇਤ ਖਾਂ ਦਾ ਜਨਮ ਹੋਇਆ। ਇਹਨਾਂ ਦੇ ਵੰਸ਼ ਵਿਚ ਹਿੰਦੂ ਨਾਮ ਵੀ ਰਖਿਆ ਜਾਂਦਾ ਹੈ। ਇਸ ਤਰ੍ਹਾਂ ਇਹਨਾਂ ਨੂੰ ਕਾਹਨ ਸਿੰਘ ਦਾ ਨਾਮ ਵੀ ਦਿੱਤਾ ਗਿਆ।

ਸੰਗੀਤ ਦੀ ਆਰੰਭਕ ਸਿਖਿਆ ਇਹਨਾਂ ਨੂੰ ਆਪਣੇ ਪਿਤਾ ਇਨਾਇਤ ਖਾਂ ਸਾਹਿਬ ਤੋਂ ਹੀ ਮਿਲੀ ਪਰ ਉਹਨਾਂ ਤੋਂ ਇਹ ਬਹੁਤ ਜ਼ਿਆਦਾ ਸਿਖ ਨਾ ਸਕੇ ਕਿਉਂਕਿ ਬਚਪਨ ਵਿਚ ਹੀ ਇਹਨਾਂ ਦੇ ਪਿਤਾ ਉਸਤਾਦ ਇਨਾਇਤ ਖਾਂ ਸਾਹਿਬ ਦਾ ਸੁਰਗਵਾਸ ੧੯੩੮ ਵਿਚ ਹੀ ਹੋ ਗਿਆ ਸੀ।

ਉਸਤਾਦ ਵਿਲਾਇਤ ਖਾਂ ਨੂੰ ਆਪਣੇ ਜੀਵਨ ਵਿਚ ਸਿਤਾਰ ਵਾਦਨ ਦਾ ਮਾਰਗ ਦਰਸ਼ਨ ਸ੍ਰੀ ਡੀ. ਟੀ. ਜੋਸ਼ੀ ਤੋਂ ਮਿਲਿਆ। ਸ੍ਰੀ ਡੀ. ਟੀ. ਜੋਸ਼ੀ ਜੋ ਕਿ ਇਨਾਇਤ ਖਾਂ ਸਾਹਿਬ ਦੇ ਸ਼ਾਗਿਰਦ ਸਨ, ਨੇ ਇਨਾਇਤ ਖਾਂ ਸਾਹਿਬ ਦੀ ਮੌਤ ਦੇ ਬਾਅਦ ਵਿਲਾਇਤ ਖਾਂ ਸਾਹਿਬ ਦਾ ਪੱਥ ਪ੍ਰਦਰਸ਼ਨ ਕੀਤਾ। ਇਹਨਾਂ ਨੇ ਆਪ ਅੱਥਕ ਮਿਹਨਤ ਕੀਤੀ।

ਉਸਤਾਦ ਵਲਾਇਤ ਖਾਂ ਸਾਹਿਬ ਜਿਨ੍ਹਾਂ ਅੱਛਾ ਵਜਾਉਂਦੇ ਹਨ ਓਨਾ ਅੱਛਾ ਗਾਉਂਦੇ ਵੀ ਹਨ। ਇਹਨਾਂ ਨੇ ਗਾਇਕੀ ਦੀ ਤਾਲੀਮ ਆਪਣੇ ਨਾਨਾ ਬੰਦੇ ਹਸਨ, ਮਾਮਾ ਜਿੰਦਾ ਹਸਨ ਅਤੇ ਆਪਣੀ ਮਾਤਾ ਨਸੀਰਨ ਬੀਬੀ ਤੋਂ ਪ੍ਰਾਪਤ ਕੀਤੀ।

ਉਸਤਦਾਦ ਵਲਾਇਤ ਖਾਂ ਸਾਹਿਬ ਦਾ ਸਿਤਾਰ ਵਾਦਨ ਆਪਣੇ ਢੰਗ ਦਾ ਅਤੇ ਅਦੁਤੀ ਹੈ। ਗਤਕਾਰੀ ਤੋਂ ਪਹਿਲਾਂ ਜੋੜ ਅਤੇ ਅਲਾਪ ਦਾ ਕੰਮ ਬਹੁਤ ਆਕਰਸ਼ਕ ਕਰਦੇ ਹਨ। ਉਸਤਾਦ ਵਲਾਇਤ ਖਾਂ ਮਸੀਤਖਾਨੀ ਗਤਾਂ ਤੋਂ ਇਲਾਵਾ ਵਿਲੰਭਿਤ ਲੈਅ ਦੀਆਂ ਗਤਾਂ ਦੀ ਵਾਦਨ ਕਿਰਿਆ ਦਾ ਪ੍ਰਦਰਸ਼ਨ ਬਹੁਤ ਖੂਬਸੂਰਤੀ ਨਾਲ ਕਰਦੇ ਹਨ। ਜਿਨ੍ਹਾਂ ਵਿਚ ਮੁਖੜੇ ਦਾ ਕੰਮ ਬੜਾ ਵਚਿੱਤਰ ਅਤੇ ਆਕਰਸ਼ਕ ਹੁੰਦਾ ਹੈ। ਮਸੀਤ ਖਾਨੀ ਗਤ ਵਿਚ ਸਰਲ ਤਾਨ, ਫਿਰਤ ਤਾਲ, ਗਮਕ, ਵਚਿੱਤਰ ਪ੍ਰਕਾਰ ਦੇ ਛੰਦ, ਗਤਕਾਰੀ ਅਤੇ ਲੈਅਕਾਰੀ ਆਦਿ ਅਤੇ ਰਜ਼ਾਖਾਨੀ ਗਤ ਵਿਚ ਛੋਟੀਆਂ ਛੋਟੀਆਂ ਸਪਾਟ ਤਾਨਾਂ ਦਾ ਪ੍ਰਯੋਗ ਸੁਨਣ ਅਤੇ ਵੇਖਣ ਨੂੰ ਮਿਲਦਾ ਹੈ। ਦਰੁਤ ਲੈਅ ਵਿਚ ਮੀਂਡ, ਗਮਕ, ਲਾਗਡਾਟ, ਕ੍ਰਿੰਤਨ, ਜ਼ਮਜ਼ਮਾ, ਉਲਟਾ ਝਾਲਾ ਦਾ ਪ੍ਰਦਰਸ਼ਨ ਸੁਨਣ ਯੋਗ ਹੁੰਦਾ ਹੈ।

ਗਾਇਕੀ ਅੰਗ ਅਰੰਭ ਕਰਕੇ ਇਹਨਾਂ ਦੇ ਵਾਦਨ ਵਿਚ ਖੱਬੇ ਹੱਥ ਦਾ ਮਹੱਤਵ ਸੱਜੇ ਹੱਥ ਦੇ ਬਰਾਬਰ ਹੀ ਵੱਧ ਗਿਆ। ਤਾਂ ਕਿ ਸਿਤਾਰ ਤੇ ਕੰਠ ਸੰਗੀਤ ਦਾ ਸੂਖਮ ਤੋਂ ਸੂਖਮ ਅੰਸ਼ ਵੀ ਪਰਦਰਸ਼ਿਤ ਕਰ ਸਕਣ। ਇਹਨਾਂ ਦੇ ਵਾਦਨ ਵਿਚ ਪੰਜ ਸੁਰਾਂ ਦੀ ਮੀਂਡ, ਅਤਿਅੰਤ ਜਟਿਲ ਮੁਰਕੀਆਂ, ਜ਼ੋਰਦਾਰ ਬੋਲ ਅਤੇ ਕਠਨ ਤਾਨਾਂ ਬੜੀ ਆਸਾਨੀ ਅਤੇ ਸਪਸ਼ਟਤਾ ਨਾਲ ਪੇਸ਼ ਕੀਤੀਆਂ ਜਾਂਦੀਆਂ ਹਨ। ਇਹਨਾਂ ਨੂੰ ਭਾਰਤੀ ਸੰਗੀਤ ਦਾ ਦਰੁਤ ਗਤ ਵਿਚ ਵਜਾਣ ਵਾਲਾ ਵਾਦਕ ਕਿਹਾ ਜਾਂਦਾ ਹੈ।

ਉਸਤਾਦ ਵਲਾਇਤ ਖਾਂ ਸਾਹਿਬ ਦੇ ਸਿਤਾਰ ਵਿਚ ਸ਼ੈਲੀ ਦੀ ਸ਼ੁੱਧਤਾ ਉਹਨਾਂ ਦੀ ਕਲਾ ਵਿਸ਼ੇਸ਼ਤਾ ਹੈ। ਸਿਤਾਰ ਵਾਦਕ ਵਜੋਂ ਇਕ ਅਨੂਠੀ ਪ੍ਰਾਪਤੀ ਉਹਨਾਂ ਦੀ ਮੌਲਕਤਾ ਹੈ। ਗਾਇਕੀ ਅੰਗ ਅਰਥਾਤ ਖਿਆਲ ਦਾ ਬਾਜ ਉਸਤਾਦ ਵਿਲਾਇਤ ਖਾਂ ਦਾ ਆਪਣਾ ਨਿਜੀ ਅਧਿਕਾਰ ਹੈ।

ਉਸਤਾਦ ਵਲਾਇਤ ਖਾਂ ਸਾਹਿਬ ਨੇ ਕਈ ਪੁਰਸਕਾਰ ਪ੍ਰਾਪਤ ਕੀਤੇ। ਉਹਨਾਂ ਨੂੰ ਸਵਰਗੀ ਰਾਸ਼ਟਰਪਤੀ ਫਖਰੁਦੀਨ ਅਲੀ ਅਹਿਮਦ ਦੁਆਰਾ 'ਆਫਤਾਬੇ ਸਿਤਾਰ' ਦੀ ਉਪਾਧੀ ਨਾਲ ਵੀ ਵਿਭੂਸ਼ਿਤ ਕੀਤਾ ਗਿਆ। ਇੰਡੀਅਨ ਕਲਾਸੀਕਲ ਆਰਟਿਸਟ ਐਸੋਸੀਏਸ਼ਨ ਨੇ ਉਹਨਾਂ ਨੂੰ 'ਭਾਰਤ ਸਿਤਾਰ ਸਮਰਾਟ' ਦਾ ਖਿਤਾਬ ਦਿੱਤਾ। ਇਹਨਾਂ ਨੂੰ 'ਕਾਲੀਦਾਸ ਸਨਮਾਨ' ਨਾਲ ਵੀ ਸਨਮਾਨਿਤ ਕੀਤਾ ਗਿਆ।

ਉਸਤਾਦ ਵਿਲਾਇਤ ਖਾਂ ਸਾਹਿਬ ਦੇ ਛੋਟੇ ਭਾਈ, ਇਮਰਤ ਖਾਂ ਵੀ ਆਪ ਤੋਂ ਸੰਗੀਤ ਦੀ ਸਿਖਿਆ ਪਰਾਪਤ ਕੀਤੀ ਅਤੇ ਅਕਸਰ ਉਹਨਾਂ ਨਾਲ ਸੁਰਬਹਾਰ ਅਤੇ ਸਿਤਾਰ ਸਾਜ਼ ਨਾਲ ਜੁਗਲਬੰਦੀ ਪ੍ਰਸਤੁਤ ਕਰਦੇ ਹਨ। ਉਸਤਾਦ ਵਿਲਾਇਤ ਖਾਂ ਸਾਹਿਬ ਦੇ ਪਰਮੁਖ ਸ਼ਾਗਿਰਦਾਂ ਵਿਚ ਅਰਵਿੰਦ ਪਾਰਿਖ, ਕਲਿਆਣੀ ਰਾਏ, ਕਾਸ਼ੀ ਨਾਥ ਮੁਖਰਜੀ, ਬੇਂਜਾਮਿਨ ਗੋਮਸ, ਸ੍ਰੀਮਤੀ ਬਿੰਦੂ ਝਾਵੇਰੀ, ਰੇਣੂਕਾ ਸਹਾਇ ਅਤੇ ਗਿਰੀਰਾਜ ਸਿੰਘ ਵਰਨਣ ਯੋਗ ਹਨ।

ਉਸਤਾਦ ਵਿਲਾਇਤ ਖਾਂ ਸਾਹਿਬ ਦੇ ਸ਼ਾਗਿਰਦਾਂ ਦਾ ਘੇਰਾ ਬਹੁਤ ਚੌੜਾ ਹੈ। ਸ੍ਰੀ ਕੈਲਾਸ਼ ਚੰਦਰ ਸੂਦ ਸ਼ਿਮਲਾ, ਸ੍ਰੀਮਤੀ ਅਵਤਾਰ ਕੌਰ ਬਾਵਾ ਰੋਹਤਕ (ਹਰਿਆਣਾ) ਸ੍ਰੀ ਨਰਿੰਦਰ ਕੁਮਾਰ ਨਰੂਲਾ ਪਟਿਆਲਾ (ਪੰਜਾਬ), ਸ੍ਰੀ ਹਰਵਿੰਦਰ ਸ਼ਰਮਾ ਕਾਲਕਾ (ਹਰਿਆਣਾ) ਸ੍ਰੀ ਧਰਮਬੀਰ ਸਿੰਘ ਇੰਗਲੈਂਡ ਤੋਂ ਇਲਾਵਾ ਇਹਨਾਂ ਸਤਰਾਂ ਦਾ ਲੇਖਕ ਵੀ ਹੈ ਜੋ ਪੰਜਾਬ, ਹਿਮਾਚਲ, ਹਰਿਆਣਾ ਪ੍ਰਾਂਤਾਂ ਵਿਚ ਕੁਸ਼ਲ ਸੰਗੀਤਕਾਰ, ਸਿਤਾਰ ਵਾਦਕ ਅਤੇ ਕੁਸ਼ਲ ਸੰਗੀਤਕ ਅਧਿਆਪਕਾਂ ਦੇ ਰੂਪ ਵਿਚ ਕਾਰਜਸ਼ੀਲ ਹਨ।

ਗੌਰੀਪੁਰ ਘਰਾਨੇ ਦੀ ਸਤਵੀਂ ਪੀੜੀ ਨੇ ਵੀ ਸੁਰਬਹਾਰ ਦੇ ਵਾਦਨ ਦੇ ਖੇਤਰ ਵਿਚ ਸਫਲ ਕਦਮ ਰਖਿਆਹੈ ਜੋ ਕਿ ਉਸਤਾਦ ਵਿਲਾਇਤ ਖਾਂ ਅਤੇ ਇਮਰਤ ਖਾਂ ਦੇ ਬੇਟੇ ਹਨ। ਇਹਨਾਂ ਵਿਚ ਸ਼ੁਜਾਤ ਖਾਂ ਤੇ ਹਿਦਾਇਤ ਖਾਂ (ਸਪੁਤਰ ਉਸਤਾਦ ਵਲਾਇਤ ਖਾਂ) ਨਿਸ਼ਾਤ ਖਾਂ, ਸ਼ਫਾਤ ਖਾਂ, ਇਰਸ਼ਾਦ ਖਾਂ (ਸਪੁਤਰ ਇਮਰਤ ਹੁਸੈਨ ਖਾਂ) ਸ਼ਾਹਿਦ ਪਰਵੇਜ਼ ਖਾਂ (ਪੋਤਰੇ ਉਸਤਾਦ ਵਹੀਦ ਖਾਂ) ਵਡਿਆਂ ਦੀ ਛੱਤਰ ਛਾਇਆ ਵਿਚ ਆਪਣਾ ਆਪਣਾ ਕਾਰਜ ਕਰਮ ਪ੍ਰਸਤੁਤ ਕਰ ਚੁੱਕੇ ਹਨ। ਇਹਨਾਂ ਸਾਰੇ ਕਲਾਕਾਰਾਂ ਦੇ ਵਰਿੰਦ ਨੂੰ ਅੱਜ ਕਲ ਗੌਰੀਪੁਰ ਘਰਾਨੇ ਦੇ ਨਾਮ ਨਾਲ ਜਾਣਿਆ ਜਾਂਦਾ ਹੈ। *

# ਮਹਾਨ ਉਸਤਾਦ ਵਲਾਇਤ ਖ਼ਾਂ

*—ਜਗਦੀਸ਼ ਸਿੰਘ*

ਇਸ ਸਮੇਂ ਉਸਤਾਦ ਵਲਾਇਤ ਖ਼ਾਂ ਸਾਹਿਬ ਨੂੰ ਮਿਲਣ ਦੀ ਗਰਜ਼ ਨਾਲ ਜਦੋਂ ਮੈਂ ਗਰੀਨਰੂਮ ਵਲ ਗਿਆ ਤਾਂ ਅੱਗੋਂ ਦਰਵਾਜ਼ਾ ਬੰਦ ਸੀ ਤੇ ਦੱਸਿਆ ਗਿਆ ਕਿ ਅੰਦਰ ਡਾਕਟਰ ਆਇਆ ਹੈ। ਖ਼ਾਨ ਸਾਹਿਬ ਦੀ ਤਬੀਅਤ ਠੀਕ ਨਹੀਂ। ਪ੍ਰੋਗਰਾਮ ਬਾਰੇ ਚਿੰਤਾ ਹੋਣੀ ਸੁਭਾਵਿਕ ਸੀ ਅਤੇ ਡਾਕਟਰ ਸਾਹਿਬ ਨੇ ਕਿਹਾ ਕਿ ਕੇਵਲ ਦਸ ਮਿੰਟ ਸਿਤਾਰ ਵਜਾ ਸਕਦੇ ਹਨ।

ਪਰ ਉਸਤਾਦ ਸਾਹਿਬ ਜਦੋਂ ਇਕ ਵਾਰ ਸਟੇਜ ਤੇ ਬੈਠ ਗਏ ਤਾਂ ਨਾ ਹੀ ਉਹਨਾਂ ਦਾ ਵਜਾਉਣ ਤੋਂ ਹਟਣ ਨੂੰ ਜੀਅ ਕਰੇ ਅਤੇ ਨਾ ਹੀ ਸਰੋਤੇ ਸੁਨਣ ਤੋਂ ਹਟਣ। ਉਸਤਾਦ ਸਾਹਿਬ ਜਦੋਂ ਤਬਲੇ ਦੇ ਮਹਾਨ ਕਲਾਕਾਰ ਪੰਡਤ ਸਾਮਤਾ ਪ੍ਰਸਾਂਦ (ਗੋਦਈ ਮਹਾਰਾਜ) ਨਾਲ ਸਟੇਜ ਤੇ ਆਏ ਤਾਂ ਸਰੋਤਿਆਂ ਨੇ ਹਾਰਦਿਕ ਅਭਿਨੰਦਨ ਕੀਤਾ। ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਜਦੋਂ ਉਹਨਾਂ ਰਾਗ ਝੰਜੋਟੀ ਵਿਚ ਅਲਾਪ ਸ਼ੁਰੂ ਕੀਤਾ ਤਾਂ ਸਿਤਾਰ ਦਾ ਇਕੱਲਾ ਇਕੱਲਾ ਬੋਲ ਤੇ ਟੁਣਕਾਰ ਦਿਲਾਂ ਨੂੰ ਧੂਹਾਂ ਪਾਈ ਜਾਵੇ। ਉਹਨਾਂ ਦੇ ਪੋਟਿਆਂ ਦੇ ਲੱਗਣ ਦੀ ਦੇਰ ਸੀ ਕਿ ਸਿਤਾਰ ਗਾਉਣ ਲੱਗ ਪਈ। ਇੰਜ ਪ੍ਰਤੀਤ ਹੋਵੇ ਜਿਵੇਂ ਕੋਈ ਮਹਿਬੂਬਾ ਦਲੀਲਾਂ ਦੇ ਕੇ, ਹਾੜ੍ਹੇ ਕੱਢ ਕੇ ਦੂਰ ਗਏ ਮਾਹੀ ਨੂੰ ਬੁਲਾਉਣ ਲਈ ਕਹਿ ਰਹੀ ਹੋਵੇ ਕਿ 'ਪ੍ਰਦੇਸੀਆਂ ਆ ਜਾ!' ਆਲਾਪ ਸ਼ੁਰੂ ਹੁੰਦਿਆਂ ਹੀ ਵਾਹ ਵਾਹ ਦੀ ਦਾਦ ਮਿਲਣੀ ਸ਼ੁਰੂ ਹੋ ਗਈ। ਸੁਰਾਂ ਦੇ ਅਨੇਕਾਂ ਪ੍ਰਕਾਰਾਂ ਦੇ ਸੁਮੇਲ ਪੈਦਾ ਕਰਕੇ ਰੱਖ ਦਿੱਤੇ। ਬਾਰੀਕ ਤੋਂ ਬਰੀਕ ਧੁਨੀ ਨੂੰ ਲੋਕਾਂ ਪੂਰੀ ਇਕਾਗਰਤਾ ਅਤੇ ਖਾਮੋਸ਼ੀ ਨਾਲ ਸੁਣਿਆ। ਸਿਤਾਰ ਹੁਣ 'ਤੂੰ-ਹੀ ਤੂੰ-ਹੀ' ਆਲਾਪ ਰਹੀ ਸੀ। ਚਕਾਰੀ ਅਤੇ ਪਰਦਿਆਂ ਦੇ ਵੱਖ-ਵੱਖ ਪ੍ਰਯੋਗ ਨੇ ਅਜੀਬ ਧੁਨੀਆਂ ਪ੍ਰਕਾਸ਼ਮਾਨ ਕਰ ਦਿੱਤੀਆਂ।

**ਇਕ-ਇਕ ਸੁਰ ਦੀ ਬੜ੍ਹਤ—**

ਜਦੋਂ ਪੰਡਤ ਸਾਮਤਾ ਪ੍ਰਸਾਦ ਨੇ ਆਪਣੇ ਰਵਾਇਤੀ ਅੰਦਾਜ਼ ਵਿਚ ਬਹੁਤ ਕੋਮਲਤਾ ਭਰਪੂਰ ਤਬਲਾ ਸ਼ੁਰੂ ਕੀਤਾ ਤਾਂ ਹੋਰ ਹੀ ਰੰਗ ਬਣ ਗਿਆ। ਖ਼ਾਂ ਸਾਹਿਬ ਨੇ ਫੁਰਮਾਇਆ ਕਿ ਬਜ਼ੁਰਗ ਕਹਿੰਦੇ ਸਨ ਕਿ ਆਲਾਪ ਵਿਚ ਵੀ ਇਕ ਇਕ ਸੁਰ ਦੀ ਬੜ੍ਹਤ ਹੋਣੀ ਚਾਹੀਦੀ ਹੈ ਅਤੇ ਤਾਨਾਂ ਵਿਚ ਵੀ—ਅਤੇ ਇਸ ਕ੍ਰਿਆ ਨੂੰ ਰੂਪਮਾਨ ਕਰਕੇ ਵਿਖਾਇਆ।

**ਸਾਰੀ ਰਾਤ ਬਜਾਊਂ—**

ਖ਼ਾਂ ਸਾਹਿਬ ਨੇ ਜਦੋਂ ਦਰੁਤ ਗਤ ਸ਼ੁਰੂ ਕੀਤੀ ਤਾਂ ਵੱਖ-ਵੱਖ ਅੰਦਾਜ਼ ਨਾਲ ਵਜਾਉਂਦਿਆਂ ਕਿਹਾ ਕਿ ਗਤ ਕਿੰਨਿਆਂ ਪ੍ਰਕਾਰਾਂ ਨਾਲ ਬਣ ਸਕਦੀ ਹੈ, ਜ਼ਰਾ ਮੁਲਾਹਜ਼ਾ ਫਰਮਾਓ ਤੇ ਫੇਰ ਉਹਨਾਂ ਕਦੇ ਕਿਸੇ ਪਾਸਿਉਂ ਕਦੇ ਕਿਸੇ ਸੁਰਾਂ ਤੋਂ ਇਸ ਤਰ੍ਹਾਂ ਸਮ ਤੇ ਆ ਆਕੇ ਗਤ ਦੇ ਵਿਲੱਖਣ ਤੋਂ ਵਿਲੱਖਣ ਨਮੂਨੇ ਪੇਸ਼ ਕੀਤੇ ਜਿਵੇਂ ਮਸ਼ੀਨ ਤੋਂ ਗੋਲੇ ਉਣ—ਉਣਕੇ ਸੁਟੀਦੇ ਹਨ। ਖ਼ਾਂ ਸਾਹਿਬ ਨੇ ਡਾਕਟਰ ਦੀ ਏਨੀ ਕੁ ਸਲਾਹ ਹੀ ਮੰਨੀ ਕਿ ਝਾਲਾ ਨਹੀਂ ਵਜਾਇਆ, ਪਰ ਪਹਿਲਾਂ ਆਪ ਮੁੱਖ ਦੁਆਰਾ ਗਾ ਕੇ ਫੇਰ ਸਿਤਾਰ ਤੇ ਓਹੀ ਟੁਕੜੇ—ਸੋਹਨੀ, ਬਸੰਤ, ਮੁਲਤਾਨੀ, ਪਹਾੜੀ ਆਦਿਕ ਰਾਗਾਂ ਵਿਚ ਗਾ ਕੇ ਮੁੜ ਆਪਣੇ ਮੁੱਢਲੇ ਅਸਥਾਨ ਤੇ ਆਉਂਦੇ ਰਹੇ। ਇਸੇ ਦੌਰਾਨ ਉਹਨਾਂ ਮਾਇਕ ਤੇ ਕਿਹਾ—

"ਏਕ ਤੋਂ ਸਤਿਗੁਰੂ ਜੀ ਕੀ ਕਾਨਫ਼ਰੰਸ, ਦੂਸਰੇ ਇਤਨੇ ਅੱਛੇ ਸੁਨਣੇ ਵਾਲੇ (Listners) ਹੈਂ........ ਮੈਂ ਸਾਰੀ ਰਾਤ ਬਜਾਨਾ ਚਾਹਤਾ ਹੂੰ!"

ਫਿਰ ਗਾ ਕੇ ਅਤੇ ਵਜਾ ਕੇ ਰਾਜਸਥਾਨ ਦਾ ਮਾਂਡ ਸੁਣਾਇਆ। ਫਿਰ ਲਖਨਊ ਅੰਗ ਦੀ ਠੁਮਰੀ ਵਿਚ ਬਗੈਰ ਤੁਣਕੇ (Stroke) ਤੋਂ ਹੀ ਸੁਰਾਂ ਪੈਦਾ ਕਰਕੇ ਇਸ ਸੰਗੀਤ ਮਹਾਂ ਸੰਮੇਲਨ ਦੇ ਅਨੰਦਮਈ ਵਾਤਾਵਰਣ ਨੂੰ ਸਿਖਰਾਂ ਤੇ ਪਹੁੰਚਾ ਦਿੱਤਾ।

*—'ਵਰਿਆਮ' ਦੇ ਮਾਰਚ ੧੯੭੯ ਵਿਸ਼ੇਸ਼ ਸੰਗੀਤ ਅੰਕ ਵਿਚ ਛਪੀ ਲਖਨਊ ਸੰਮੇਲਨ ਦੀ ਰਿਪੋਰਟ ਵਿਚੋਂ*

# ਇਤਿਹਾਸ ਦਾ ਸੱਚ ਝੁਠਲਾਇਆ ਨਹੀਂ ਜਾ ਸਕਦਾ

*—ਡਾ: ਅਜੀਤ ਸਿੰਘ*

'ਵਰਿਆਮ' ਵਿਚ ਮੇਰੇ ਤਿੰਨ ਲੇਖ ਲਗਾਤਾਰ ਛਪੇ ਹਨ। ਪਹਿਲਾ ਸੀ 'ਨਾਮਧਾਰੀ ਅੰਦੋਲਨ ਦਾ ਕ੍ਰਾਂਤੀਕਾਰੀ ਸੰਕਲਪ।' ਦੂਜਾ ਸੀ 'ਸਤਿਗੁਰੂ ਰਾਮ ਸਿੰਘ ਮਹਾਨ ਰੱਬੀ-ਸ਼ਖਸੀਅਤ ਕਿਉਂ ਹਨ?' ਤੀਜਾ ਸੀ 'ਨਾਮਧਾਰੀ ਅੰਦੋਲਨ ਦੀ ਇਤਿਹਾਸਕ ਤੇ ਰਾਜਨੀਤਕ ਮਹਾਨਤਾ।' ਇਹਨਾਂ ਲੇਖਾਂ ਨੂੰ ਪੜ੍ਹਕੇ ਕੁਝ ਦੋਸਤਾਂ ਨੇ ਟੈਲੀਫੋਨ ਰਾਹੀਂ ਤੇ ਕੁਝ ਇਕ ਨੇ ਖਤਾਂ ਰਾਹੀਂ ਬੜੇ ਤਿੱਖੇ ਪ੍ਰਤਿਕਰਮ ਪ੍ਰਗਟਾਏ ਹਨ, ਬੜੇ ਤੇਜ਼-ਤਰਾਰ ਪ੍ਰਸ਼ਨ ਕੀਤੇ ਹਨ। ਜਿਨ੍ਹਾਂ ਕੁਝ ਸੱਜਣਾਂ ਨੇ ਖਤਾਂ ਰਾਹੀਂ ਮੈਨੂੰ ਅਜਿਹੇ ਲੇਖ ਲਿਖਣ ਉੱਤੇ ਮੁਬਾਰਕ ਬਾਦ ਦਿੱਤੀ ਹੈ, ਮੈਂ ਉਹਨਾਂ ਦਾ ਖਤਾਂ ਰਾਹੀਂ ਹੀ ਧੰਨਵਾਦ ਕਰ ਦਿੱਤਾ ਹੈ। ਜਿਹੜੇ ਪ੍ਰਸ਼ਨ ਪੁੱਛੇ ਗਏ ਹਨ ਜਾਂ ਜਿਹੜੇ ਕਿੰਤੂ ਕੀਤੇ ਗਏ ਹਨ, ਮੈਂ ਉਹਨਾਂ ਦਾ ਅੱਡ ਅੱਡ ਚਿੱਠੀਆਂ ਰਾਹੀਂ ਉੱਤਰ ਦੇਣ ਦੀ ਥਾਂ 'ਵਰਿਆਮ' ਰਾਹੀਂ ਜਵਾਬ ਦੇਣਾ ਬੇਹਤਰ ਸਮਝਿਆ ਹੈ। ਉਂਜ ਵੀ ਇੱਕੋ ਗੱਲ ਨੂੰ ਵਾਰ ਵਾਰ ਦੁਹਰਾਉਣਾ ਮੇਰੇ ਵੱਸ ਤੋਂ ਬਾਹਰ ਸੀ। ਪ੍ਰਸ਼ਨ ਇਉਂ ਹਨ—

? ਤੁਸੀਂ ਚੰਗੇ ਭਲੇ ਗੁਰ-ਸਿੱਖ ਸੀ ਨਾਮਧਾਰੀ ਕਦੋਂ ਬਣ ਗਏ? ਇਹਦੇ ਪਿੱਛੇ ਕੋਈ ਲਾਲਚ ਜਾਂ ਕਿਸੇ ਰੁਤਬੇ ਦੇ ਮਿਲਣ ਦੀ ਪੇਸ਼ਕਸ਼ ਤਾਂ ਨਹੀਂ?

? ਨਾਮਧਾਰੀ ਵੀਰ ਤਾਂ ਦਸ ਗੁਰੂ ਸਾਹਿਬਾਨ ਪਿਛੋਂ ਬਾਕੀ ਗੁਰੂਆਂ ਨੂੰ ਵੀ ਅਰਦਾਸ ਵਿਚ ਗਿਣਦੇ ਹਨ। ਕੀ ਤੁਸੀਂ ਇਸ ਨਾਲ ਸਹਿਮਤ ਹੋ?

? ਕੀ ਖਾਲਸੇ ਦੇ ਕਿਰਦਾਸ ਨਾਲੋਂ ਨਾਮਧਾਰੀ ਕਿਰਦਾਰ ਵਧੇਰੇ ਅਹਿਮੀਅਤ ਰੱਖਦਾ ਹੈ?

? ਤੁਸੀਂ ਨਾਮਧਾਰੀ ਅੰਦੋਲਨ ਨੂੰ ਆਜ਼ਾਦੀ ਦੀ ਪਹਿਲੀ ਲੜਾਈ ਆਖਿਆ ਹੈ ਜਦੋਂ ਕਿ ਅਨੇਕਾਂ ਜ਼ਬਾਨਾਂ ਵਿਚ ਪ੍ਰਕਾਸ਼ਿਤ ਪੁਸਤਕਾਂ ਵਿਚ ੧੮੫੭ ਦੇ ਵਿਦਰੋਹ ਨੂੰ ਆਜ਼ਾਦੀ ਦੀ ਪਹਿਲੀ ਲੜਾਈ ਆਖਿਆ ਗਿਆ ਹੈ। ਇਹ ਸਭ ਇਤਿਹਾਸ ਨਾਲ ਜੁੜੇ ਪ੍ਰਸ਼ਨ ਹਨ ਜਿਨ੍ਹਾਂ ਬਾਰੇ ਨਿਰਪੱਖਤਾ ਤੇ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ। ਮੈਂ ਇਤਿਹਾਸ ਦਾ ਵਿਦਿਆਰਥੀ ਹਾਂ ਤੇ ਹਰ ਤੱਥ ਜਾਂ ਇਤਿਹਾਸਕ ਘਟਨਾ ਨੂੰ ਆਪਣੀ ਸੂਝ ਤੇ ਸਮਰੱਥਾ ਨਾਲ ਨਿਰਪੱਖਤਾ ਨਾਲ ਪੇਸ਼ ਕਰਨ ਦਾ ਯਤਨ ਕਰਦਾ ਹਾਂ।

ਪਹਿਲਾ ਸੁਆਲ ਅਸਲੋਂ ਜ਼ਾਤੀ ਸੁਆਲ ਹੈ। ਨਾਮ-ਧਾਰੀ ਵੀ ਗੁਰ-ਸਿੱਖ ਹੁੰਦੇ ਹਨ, ਰੌਲਾ ਸਿਰਫ ਗੁਰੂਆਂ ਦੀ ਗਿਣਤੀ ਦਾ ਹੈ ਜਿਹਦਾ ਜਵਾਬ ਮੈਂ ਅੱਗੇ ਜਾ ਕੇ ਦੇਵਾਂਗਾ। ਲਾਲਚ ਜਾਂ ਰੁਤਬੇ ਬਾਰੇ ਮੈਨੂੰ ਗੱਲ ਕਰਦਿਆਂ ਸ਼ਰਮ ਆਉਂਦੀ ਹੈ, ਮਨ ਦੁੱਖੀ ਹੁੰਦਾ ਹੈ। ਨਿਸ਼ਕਾਮ ਸੇਵਾ ਕੋਈ ਵਿਰਲਾ ਹੀ ਕਰਦਾ ਹੈ। ਜਿਵੇਂ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਸੀ-ਕਰਮ ਕਰੋ, ਫਲ ਦੀ ਇੱਛਾ ਨਾ ਰੱਖੋ। ਜਦੋਂ ਮੈਂ ਦਾਤਾ ਜੀ ਨਾਲ ਪਹਿਲੀ ਵਾਰ ਮਨੀਕਰਨ ਗਿਆ ਸਾਂ ਤਾਂ ਸੰਤ ਹਰੀ ਨਾਰਾਇਣ ਦੀ ਸੁਆਰਥ-ਹੀਣ ਸੇਵਾ ਨੂੰ ਦੇਖ ਦੰਗ ਰਹਿ ਗਿਆ ਸਾਂ। ਅਸਲ ਵਿਚ ਮੈਂ ਉਹਨਾਂ ਨਾਲ ਮੁਲਾਕਾਤ ਕਰਨੀ ਚਾਹੁੰਦਾ ਸਾਂ। ਉਹ ਅੱਗੇ ਅੱਗੇ, ਮੈਂ ਪਿੱਛੇ ਪਿੱਛੇ ਤੇ ਫੇਰ ਉਹ ਗੁੰਮ ਹੋ ਗਏ। ਮੈਂ ਇੱਕ ਸੇਵਾਦਾਰ ਨੂੰ ਪੁੱਛਿਆ: ਸੰਤ ਜੀ, ਕਿੱਥੇ ਮਿਲਣਗੇ? ਉਹ ਹੱਸ ਕੇ ਕਹਿਣ ਲੱਗਾ: ਉਹਨਾਂ ਨੂੰ ਮਿਲਣਾ ਬੜਾ ਮੁਸ਼ਕਿਲ ਹੈ। ਕੀ ਪਤਾ ਹੁਣ ਟੱਟੀਆਂ ਸਾਫ ਕਰ ਰਹੇ ਹੋਣ ਜਾਂ ਫਿਰ ਉਹ ਪੀਪੇ ਸਾਫ ਕਰ ਰਹੇ ਹੋਣ ਜਿੰਨਾਂ ਵਿਚ ਲੋਕ ਬੱਚੀ ਹੋਈ ਜੂਠੀ ਖਾਦ-ਖੁਰਾਕ ਸੁੱਟ ਦਿੰਦੇ ਹਨ। ਮੇਰੇ ਮਨ ਉੱਤੇ ਉਹਨਾਂ ਦੀ ਮਹਾਨ ਸ਼ਖਸੀਅਤ ਦਾ ਬੜਾ ਅਸਰ ਹੋਇਆ। ਮੈਂ ਦਿੱਲੀ ਪਰਤ ਕੇ ਕੋਈ ਚਾਰ-ਪੰਜ ਮਹੀਨੇ ਗੁਰਦੁਆਰੇ ਸੀਸ ਗੰਜ ਸਾਹਿਬ ਵਿਖੇ ਜੋੜਿਆਂ ਦੀ ਸੇਵਾ ਕਰਦਾ ਰਿਹਾ ਤੇ ਫਿਰ ਹੌਲੀ ਹੌਲੀ ਉਹ ਛੱਡ ਦਿੱਤੀ। ਮੈਂ ਬਹੁਤੀ ਦੇਰ ਇਹ ਨਿਸ਼ਕਾਮ ਸੇਵਾ ਨਾ ਕਰ ਸਕਿਆ। ਇਸ ਨੂੰ ਮੈਂ ਆਪਣੀ ਕਮਜ਼ੋਰੀ ਸਮਝਦਾ ਹਾਂ। ਸੋ ਗੁਰ-ਸਿੱਖ ਤੇ ਨਾਮ-ਧਾਰੀ ਸਿੱਖ ਵਿਚ ਇਕੋ ਸਾਂਝ ਹੈ ਤੇ ਉਹ ਹੈ ਨਿਸ਼ਕਾਮ ਸੇਵਾ ਅਤੇ ਹੱਕ, ਸੱਚ ਤੇ ਨਿਆਂ ਲਈ ਆਪਾ ਵਾਰਨਾ। ਆਪਣੇ ਸੁਆਰਥ ਨੂੰ ਛੱਡ ਲੋਕ-ਭਲਾਈ ਬਾਰੇ ਸੋਚਣਾ, ਸੰਘਰਸ਼ ਕਰਨਾ ਤੇ ਹੱਸ ਕੇ ਕੁਰਬਾਨ ਹੋ ਜਾਣਾ। ਸਭ ਨੂੰ ਇਕੋ ਜਿਹਾ ਸਮਝਣਾ। ਉਸ ਸੱਚੇ ਰੱਬ ਦੀ ਯਾਦ ਵਿਚ ਜੁੜਣਾ, ਉਹਦਾ ਹੁਕਮ ਮੰਨਣਾ, ਉਹਦੀ ਰਜ਼ਾ ਵਿਚ ਰਹਿਣਾ। ਸਿੱਖੀ ਸਿਦਕ ਨੂੰ ਕੇਸਾਂ-ਸੁਆਸਾਂ ਨਾਲ ਨਿਭਾਉਣਾ। ਜਿਹਨੂੰ ਮੇਰੀ ਇਸ ਗੱਲ ਉੱਤੇ ਵਿਸ਼ਵਾਸ ਨਾ ਆਉਂਦਾ ਹੋਵੇ, ਉਹ ਸਿੱਖ-ਇਤਿਹਾਸ ਜਾਂ ਨਾਮਧਾਰੀ ਇਤਿਹਾਸ ਨੂੰ ਪੜ੍ਹਕੇ ਇਸ ਤੱਥ ਦੀ ਤਸਦੀਕ ਕਰ ਸਕਦਾ ਹੈ।

ਦੂਜੇ ਸੁਆਲ ਦਾ ਜਵਾਬ ਵੀ ਮੈਂ ਇਕ ਤਰਕ ਨਾਲ ਦੇਣਾ ਚਾਹਾਂਗਾ। ਉਂਜ ਮੈਂ ਆਪਣੇ ਪਹਿਲੇ ਲੇਖ ਵਿਚ ਹੀ ਸਪੱਸ਼ਟ ਕਰ ਦਿੱਤਾ ਸੀ ਕਿ ਸਿੱਖ-ਮੱਤ ਤੇ ਨਾਮਧਾਰ-ਮੱਤ ਵਿਚ ਕੁਝ ਮੱਤ-ਭੇਦ ਹੋ ਸਕਦੇ ਹਨ। ਇਸ ਸੁਆਲ ਦਾ ਉੱਤਰ ਮੈਂ ਜ਼ਾਤੀ ਪੱਧਰ 'ਤੇ ਵੀ ਦੇਵਾਂਗਾ। ਵਿਸ਼ਵਾਸ, ਸ਼ਰਧਾ ਤੇ ਭਾਵੁਕ ਪੱਧਰ 'ਤੇ ਵੀ। ਜਿਥੋਂ ਤੀਕ ਮੇਰਾ ਸਬੰਧ ਹੈ, ਮੈਂ ਗੁਰੂ ਗ੍ਰੰਥ ਸਾਹਿਬ ਨੂੰ

ਸੰਸਾਰ ਦਾ ਇਕ ਪਹਿਲਾ ਅਜਿਹਾ ਪਵਿੱਤਰ ਗ੍ਰੰਥ ਮੰਨਦਾ ਹਾਂ, ਜਿਸ ਦੀ ਮਿਸਾਲ ਦੁਨੀਆ ਵਿਚ ਕਿਧਰੇ ਨਹੀਂ ਮਿਲਦੀ। ਜਾਤ-ਪਾਤ ਨੂੰ ਪਰੇ ਰੱਖਕੇ, ਊਚ-ਨੀਚ ਨੂੰ ਤਿਆਗ ਕੇ, ਅਮੀਰ-ਗਰੀਬ ਦੇ ਵਿਤਕਰੇ ਨੂੰ ਲਾਂਭੇ ਰੱਖ ਕੇ ਇਸ ਪਾਵਨ ਗ੍ਰੰਥ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਿਨਾਂ ਕਈ ਹੋਰ ਸੰਤਾਂ-ਭਗਤਾਂ ਦੀ ਬਾਣੀ ਹੈ। ਜਦੋਂ ਇਸ ਪਾਵਨ ਗ੍ਰੰਥ ਅੱਗੇ ਮੱਥਾ ਟੇਕਦੇ ਹਾਂ, ਤਾਂ ਸਮੁੱਚੀ ਬਾਣੀ ਤੇ ਸਮੁੱਚੇ ਗ੍ਰੰਥ ਅੱਗੇ ਮੱਥਾ ਟੇਕਦੇ ਹਾਂ। ਮੇਰੇ ਕੋਲ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਿਤ 'ਸਤਿਜੁਗ' ਆਉਂਦਾ ਹੈ। ਉਸ ਵਿਚ ਵੀ ਕਿਸੇ ਗੁਰਬਾਣੀ ਦੇ ਸ਼ਬਦ ਦੀ ਵਿਆਖਿਆ ਦਿੱਤੀ ਹੁੰਦੀ ਹੈ। ਇਸ ਤਰ੍ਹਾਂ ਨਾਮਧਾਰੀ ਵੀਰਾਂ ਤੇ ਨਾਮਧਾਰੀ ਗੁਰੂਆਂ ਲਈ ਇਸ ਪਵਿੱਤਰ ਗ੍ਰੰਥ ਦਾ ਓਹੀ ਸਤਿਕਾਰ ਹੈ, ਜਿਹੜਾ ਬਾਕੀ ਸਿੱਖ-ਭਾਈਚਾਰੇ ਦੇ ਮਨ ਵਿਚ ਹੈ। ਜਿਥੋਂ ਤੀਕ ਗੁਰੂਆਂ ਦੀ ਗਿਣਤੀ ਵਾਸਤਾ ਹੈ। ਮੈਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਰਤ ਦਾ ਹੀ ਨਹੀਂ, ਸਗੋਂ ਸਾਰੇ ਸੰਸਾਰ ਦਾ ਇਕ ਮਹਾਨ-ਯੋਧਾ, ਉੱਚਤਾ-ਸੁੱਚਤਾ ਦਾ ਸਿਖਰ, ਇਨਕਲਾਬੀ ਮਹਾਨ ਸੂਰਮਾ, ਵਿਦਵਾਨਾਂ ਦਾ ਵਿਦਵਾਨ, ਇਤਿਹਾਸ ਨੂੰ ਕਰਾਮਾਤੀ ਮੋੜ ਦੇਣ ਵਾਲਾ ਯੁੱਗ-ਪੁਰਸ਼, ਨਿਡਰ, ਨਿਰਭੈ ਤੇ ਮਹਾਨ ਨੀਤੀਵਾਨ ਆਗੂ, ਦੇਸ਼ ਤੇ ਕੌਮ ਲਈ ਸਰਬੰਸ ਵਾਰਨ ਵਾਲਾ ਬੇ-ਖੌਫ ਨੇਤਾ ਮੰਨਦਾ ਹਾਂ। ਜਿਸ ਦੀ ਵਿਸ਼ਵਾਸ ਦੀ ਤਲਵਾਰ 'ਤੇ ਲਿਖਿਆ ਹੋਇਆ ਸੀ: ਮੈਂ ਹਾਰਨਾ ਨਹੀਂ ਜਾਣਦਾ। ਨਾਮਧਾਰੀ ਬਾਬਾ ਰਾਮ ਸਿੰਘ ਜੀ ਨੇ ਏਸੇ ਗੁਰੂ ਜੀ ਨੂੰ ਆਪਣਾ ਆਦਰਸ਼ ਮੰਨਕੇ ਨਾਮਧਾਰੀ ਕਿਰਦਾਰ ਸਿਰਜਿਆ ਸੀ।

ਮੇਰੇ ਘਰ ਤੋਂ ਕੋਈ ਇੱਕ ਮੀਲ ਦੀ ਦੂਰੀ ਤੇ ਕਿਰਪਾਲ ਆਸ਼ਰਮ ਹੈ। ਜਦੋਂ ਮਹਾਰਾਜ ਜੀ ਆਉਂਦੇ ਹਨ ਤੇ ਦੇਸ਼-ਵਿਦੇਸ਼ 'ਚੋਂ ਲੱਖਾਂ ਲੋਕ ਉਹਨਾਂ ਦੇ ਦਰਸ਼ਨਾਂ ਲਈ ਏਥੇ ਪਹੁੰਚ ਜਾਂਦੇ ਹਨ। ਜਸਟਿਸ ਮਹਿੰਦਰ ਸਿੰਘ ਜੋਸ਼ੀ ਮੇਰੇ ਮਿਹਰਬਾਨ ਹਨ ਤੇ ਮਿੱਤਰ ਵੀ। ਉਹ ਬਿਆਸ ਰਹਿੰਦੇ ਹਨ ਤੇ ਮਹਾਰਾਜ ਨੂੰ ਰੱਬੀ-ਰੂਪ ਸਮਝਦੇ ਹਨ। ਵਿਸ਼ਵਾਸ ਤੇ ਸ਼ਰਧਾ ਦੀ ਮੈਂ ਇਕ ਹੋਰ ਖੂਬਸੂਰਤ ਉਦਾਹਰਣ ਦੇਣੀ ਚਾਹਾਂਗਾ। ਜਦੋਂ ਅਸੀਂ ਈ-ਸੱਤ ਵਿਜੇ ਨਗਰ ਰਹਿੰਦੇ ਸਾਂ ਤਾਂ ਈ-ਛੇ ਵਿਚ ਹਰ ਸਾਲ ਹੋਲੀ ਤੋਂ ਪਹਿਲਾਂ ਇੱਕ ਮਾਤਾ ਜੀ ਆਉਂਦੇ ਸਨ। ਉਹਨਾਂ ਦਾ ਬੜੀ ਸ਼ਾਨ ਤੇ ਬਾਜੇ-ਗਾਜੇ ਨਾਲ ਜਲੂਸ ਕੱਢਿਆ ਜਾਂਦਾ ਸੀ। ਉਹ ਚੰਗੇ ਖਾਂਦੇ-ਪੀਂਦੇ ਲੋਕ ਸਨ। ਉਹਨਾਂ ਦਾ ਬੇਟਾ ਅਣਮੋਲ ਮੇਰੇ ਬੇਟੇ ਦੇ ਬੇਟੇ ਦਾ ਦੋਸਤ ਸੀ-ਬੜਾ ਹੀ ਪਿਆਰਾ, ਨਿਮਰ ਤੇ ਹਲੀਮੀ ਭਰਿਆ ਮੁੰਡਾ। ਇੱਕ ਦਿਨ ਮੈਨੂੰ ਕਹਿਣ ਲੱਗਾ: ਅੰਕਲ, ਤੁਸੀਂ ਮਾਤਾ ਜੀ ਦੇ ਦਰਸ਼ਨ ਕਿਉਂ ਨਹੀਂ ਕਰਨ ਜਾਂਦੇ? ਮੈਂ ਸ਼ਸ਼ੋ-ਪੰਜ ਵਿਚ ਪੈ ਗਿਆ-ਕੀ ਉੱਤਰ ਦੇਵਾਂ। ਥੋੜ੍ਹਾ ਸੋਚਕੇ ਮੈਂ ਕਿਹਾ: ਬੇਟੇ, ਉਥੇ ਬਹੁਤੀਆਂ ਔਰਤਾਂ ਹੁੰਦੀਆਂ ਹਨ, ਮੈਂ ਜਾ ਕੇ ਕੀ ਕਰਾਂਗਾ। ਉਹ ਕਹਿਣ ਲੱਗਾ: ਕੱਲ੍ਹ ਨੂੰ ਮੈਂ ਤੁਹਾਨੂੰ ਲੈ ਕੇ ਜਾਵਾਂਗਾ। ਬਾਰਾਂ-ਸਾਢੇ ਬਾਰਾਂ ਆਰਤੀ ਖ਼ਤਮ ਹੋ ਜਾਂਦੀ ਹੈ। ਤੁਸੀਂ ਤਿਆਰ ਰਹਿਣਾ, ਮੈਂ ਹੇਠਾਂ ਤੋਂ ਘੰਟੀ ਮਾਰਾਂਗਾ। ਜੋ ਮੰਗੋਗੇ, ਮਿਲੇਗਾ। ਕਾਲਜ 'ਚ ਪੜ੍ਹ ਰਹੇ ਓਸ ਮੁੰਡੇ ਦੇ ਵਿਸ਼ਵਾਸ ਨੂੰ ਦੇਖ ਮੈਂ ਦੰਗ ਰਹਿ ਗਿਆ। ਅਗਲੇ ਦਿਨ ਉਹ ਮੈਨੂੰ ਨਾਲ ਲੈ ਗਿਆ, ਕਮਰਾ ਸਾਰਾ ਔਰਤਾਂ ਨਾਲ ਭਰਿਆ ਹੋਇਆ। ਉਹ ਅੱਗੇ, ਮੈਂ ਪਿੱਛੇ। ਮੈਂ ਮਾਤਾ ਜੀ ਕੋਲ ਜਾ ਕੇ ਸਿਰ ਝੁਕਾਇਆ: ਦੱਸੋ, ਕਿਵੇਂ ਆਏ ਹੋ। ਮੈਂ ਕਿਹਾ: ਤੁਹਾਡੇ ਦਰਸ਼ਨ ਕਰਨ ਲਈ। ਉਹਨਾਂ ਪ੍ਰਸਾਦਿ ਦਿੱਤਾ, ਮੈਂ ਲੈ ਲਿਆ। ਉਹ ਮੁੰਡਾ ਏਨਾ ਖੁਸ਼ ਤੇ ਸੰਤੁਸ਼ਟ ਕਿ ਮੈਂ ਦੱਸ ਨਹੀਂ ਸਕਦਾ। ਸੋ ਜੇ ਨਾਮਧਾਰੀ ਵੀਰਾਂ ਨੂੰ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪਿਛੋਂ ਉਹਨਾਂ ਦੇ ਮੱਤ ਵਿਚ ਹੋਰ ਗੁਰੂ ਹੋਏ ਹਨ ਤੇ ਜੇ ਉਹ ਗੁਰੂ ਸਾਹਿਬਾਨ ਨੇਕੀ, ਚੰਗਿਆਈ, ਨਾਮ-ਜਪਣ, ਨੇਕ-ਕਮਾਈ ਕਰਨ, ਨਸ਼ਿਆਂ ਨੂੰ ਤਿਆਗਣ, ਸਰਬੱਤ ਦੇ ਭਲੇ ਦੀ ਕਾਮਨਾ ਕਰਨ, ਸੱਚੀ-ਸੁੱਚੀ ਰਹਿਤ ਨੂੰ ਅਖ਼ਤਿਆਰ ਕਰਨ ਲਈ ਆਖਦੇ ਹਨ ਤਾਂ ਕੀ ਮਾੜਾ ਕਰਦੇ ਹਨ। ਟੇਕ ਉਹਨਾਂ ਦੀ ਵੀ ਗੁਰਬਾਣੀ ਤੇ ਹੈ। ਮੈਂ ਇਸ ਨਾਲ ਸਹਿਮਤ ਹਾਂ ਜਾਂ ਨਹੀਂ, ਪ੍ਰਸ਼ਨ ਇਹ ਨਹੀਂ ਹੈ। ਪ੍ਰਸ਼ਨ ਦੂਜਿਆਂ ਦੇ ਵਿਸ਼ਵਾਸ ਦਾ ਹੈ, ਉਹਨਾਂ ਦੇ ਅਕੀਦੇ ਦਾ ਹੈ। ਜਿਨ੍ਹਾਂ ਨੂੰ ਮੰਨਿਆਂ ਜਾਂਦਾ ਹੈ, ਉਹਨਾਂ ਦੀ ਵਡਿਆਈ, ਮਹਾਨਤਾ ਤੇ ਅੰਦਰਲੀ ਅਮੀਰੀ ਦਾ ਹੈ। ਫੇਰ ਉਹ ਕਿਸੇ ਨੂੰ ਨਾਮਧਾਰੀ ਬਣਨ ਲਈ ਮਜਬੂਰ ਨਹੀਂ ਕਰਦੇ।

ਤੀਜਾ ਪ੍ਰਸ਼ਨ ਬੜਾ ਦਿਲਚਸਪ ਹੈ: ਕੀ ਖਾਲਸੇ ਦੇ ਕਿਰਦਾਰ ਨਾਲੋਂ ਨਾਮਧਾਰੀ ਕਿਰਦਾਰ ਵਧੇਰੇ ਅਹਿਮੀਅਤ ਰੱਖਦਾ ਹੈ? ਖਾਲਸੇ ਦੀ ਸਿਰਜਣਾ ੧੬੯੯ ਨੂੰ ਵਿਸਾਖੀ ਵਾਲੇ ਦਿਨ ਹੋਈ ਸੀ। ਇਤਿਹਾਸ ਤੇ ਸੰਸਾਰ ਵਿਚ ਗੁਰੂ ਗੋਬਿੰਦ ਸਿੰਘ ਨੇ ਇਕ ਅਜਿਹੇ ਇਨਸਾਨ ਨੂੰ ਸਿਰਜਿਆ ਸੀ, ਜਿਹੜਾ ਅਤਿਆਚਾਰ, ਵਧੀਕੀਆਂ ਤੇ ਅਣ-ਮਨੁੱਖੀ ਕੀਮਤਾਂ ਵਿਰੁੱਧ ਸੰਘਰਸ਼ ਕਰਨ ਨੂੰ ਹੀ ਤਿਆਰ ਨਹੀਂ ਸੀ ਸਗੋਂ ਦੂਜਿਆਂ ਖਾਤਰ ਆਪਣਾ ਸੀਸ ਦੇਣ ਨੂੰ ਵੀ ਤਿਆਰ ਸੀ। ਖੁਦ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਜਾਂ ਮੁਸਲਮਾਨਾਂ ਨਾਲ ਲੜਾਈਆਂ ਹੀ ਨਹੀਂ ਕੀਤੀਆਂ ਸਗੋਂ ਮੁਗਲਈ ਅਤਿਆਚਾਰ ਵਿਰੁੱਧ ਤਲਵਾਰ ਵੀ ਚੁੱਕੀ। ਏਸੇ ਤਰ੍ਹਾਂ ਉਹਨਾਂ ਪਹਾੜੀ ਹਿੰਦੂ ਰਾਜਿਆਂ ਦੀਆਂ ਜ਼ਿਆਦਤੀਆਂ ਦਾ ਡੱਟ ਕੇ ਟਾਕਰਾ ਕੀਤਾ। ਬਾਬਾ ਰਾਮ ਸਿੰਘ

ਜੀ ਨੇ ਅਜਿਹਾ ਕਿਰਦਾਰ ੧੮੫੭ ਵਿਚ ਪੈਦਾ ਕੀਤਾ, ਠੀਕ ੧੫੮ ਸਾਲ ਬਾਅਦ। ਏਨੇ ਸਮੇਂ ਵਿਚ ਖਾਲਸਈ ਕਿਰਦਾਰ ਵਿਚ ਕਈ ਗਿਰਾਵਟਾਂ ਆ ਗਈਆਂ ਸਨ। ਜਿੰਨਾ ਗੱਲਾਂ ਤੋਂ ਗੁਰੂ ਸਾਹਿਬ ਨੇ ਵਰਜਿਆ ਸੀ, ਉਹਨਾਂ ਗੱਲਾਂ ਵਿਚ ਹੀ ਬਹੁਤੇ ਸਿੱਖ ਫਸਦੇ ਗਏ ਸਨ। ਸੋ ਇਤਿਹਾਸਕ ਪੱਖੋਂ ਇਕ ਅਜਿਹੀ ਗੈਰ-ਮਾਮੂਲੀ ਸ਼ਖਸੀਅਤ ਦੀ ਲੋੜ ਸੀ ਜਿਹੜੀ ਪੁਰਾਣੇ ਖਾਲਸਾ ਕਿਰਦਾਰ ਨੂੰ ਮੁੜ ਸੁਰਜੀਤ ਤੇ ਉਜਾਗਰ ਕਰਦੀ। ਇਹੀ ਕੰਮ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ। ਇਹ ਗੱਲ ਵਰਣਨ-ਯੋਗ ਹੈ ਕਿ ਨਾ ਸਿੱਖ ਇਤਿਹਾਸ ਵਿਚ ਤੇ ਨਾ ਨਾਮਧਾਰੀ ਇਤਿਹਾਸ ਵਿਚ ਇੱਕ ਵੀ ਅਜਿਹੀ ਉਦਾਹਰਣ ਮਿਲਦੀ ਹੋਵੇ, ਜਦੋਂ ਕਿਸੇ ਨੇ ਆਪਣਾ ਧਰਮ ਹਾਰਿਆ ਹੋਵੇ ਜਾਂ ਡਰ ਦੇ ਪੱਖੋਂ ਆਪਣਾ ਧਰਮ ਬਦਲਿਆ ਹੋਵੇ ਜਾਂ ਸ਼ਹੀਦੀ ਪਾਉਣ ਸਮੇਂ ਕੋਈ ਇਕ ਵੀ ਪਿੱਛੇ ਹਟਿਆ ਹੋਵੇ। ਸਤਿਗੁਰੂ ਰਾਮ ਸਿੰਘ ਜੀ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਦ-ਚਿੰਨ੍ਹਾਂ ਉੱਤੇ ਚਲ ਕੇ ਉਸੇ ਤਰ੍ਹਾਂ ਅੰਮ੍ਰਿਤ ਛਕਾਇਆ, ਪੰਜ ਕਕਾਰਾਂ ਨੂੰ ਲਾਜ਼ਮੀ ਦੱਸਿਆ। ਹਾਂ, ਕਿਰਪਾਨ ਦੀ ਥਾਂ ਮੋਟਾ ਸੋਟਾ ਦਿੱਤਾ ਕਿਉਂਕਿ ਕਿਰਪਾਨ ਰੱਖਣ ਦੀ ਮਨਾਹੀ ਸੀ। ਉਸੇ ਤਰ੍ਹਾਂ ਉਹਨਾਂ ਅੰਗਰੇਜ਼ੀ ਸਰਕਾਰ ਨੂੰ ਭਾਰਤ ਵਿਚੋਂ ਕੱਢਣ ਦੇ ਜਤਨਾਂ ਵਿਚ ਯੋਗਦਾਨ ਦਿੱਤਾ। ਬਾਹਰਲੇ ਮੁਲਕਾਂ ਵਿੱਚ ਨਾਮਧਾਰੀ ਵੀਰਾਂ ਨੂੰ ਫੌਜੀ ਸਿਖਲਾਈ ਲਈ ਭੇਜਿਆ। ਭਾਰਤ ਦੀ ਆਜ਼ਾਦੀ ਲਈ ਰੂਸ ਵਿਚ ਆਪਣੇ ਭਰੋਸੇ ਯੋਗ ਸੂਬਿਆਂ ਨੂੰ ਭੇਜਿਆ। ਰੂਸ ਨਾਲ ਸਿਫਾਰਤੀ ਸਬੰਧ ਕਾਇਮ ਕੀਤੇ। ਸੋ ਇਤਿਹਾਸਕ ਪੱਖੋਂ ਸਮੇਂ ਦੀ ਲੋੜ ਅਨੁਸਾਰ ਖਾਲਸਾ ਕਿਰਦਾਰ ਤੇ ਨਾਮਧਾਰੀ ਕਿਰਦਾਰ ਦੀ ਆਪਣੀ ਅਹਿਮੀਅਤ ਸੀ। ਜਿੱਥੇ ਹਜ਼ਾਰਾਂ ਸਿੰਘਾਂ ਨੇ ਜ਼ੁਲਮ ਦਾ ਮੁਕਾਬਲਾ ਕਰਦਿਆਂ ਹੋਇਆਂ ਆਪਣੇ ਸੀਸ ਵਾਰੇ, ਉਥੇ ਨਾਮਧਾਰੀ ਯੋਧਿਆਂ ਨੇ ਤੋਪਾਂ ਦੇ ਮੂੰਹ ਅੱਗੇ ਖਲੋਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸੋ ਇਤਿਹਾਸਕ ਪੱਖੋਂ ਨਾਮਧਾਰੀ ਕਿਰਦਾਰ ਦੀ ਬੜੀ ਵੱਡੀ ਲੋੜ ਸੀ।

ਪੰਜਵਾਂ ਤੇ ਆਖਰੀ ਸੁਆਲ: ਕੀ ੧੮੫੭ ਦਾ ਵਿਦਰੋਹ ਭਾਰਤ ਦੀ ਆਜ਼ਾਦੀ ਦੀ ਪਹਿਲੀ ਲੜਾਈ ਸੀ ਜਾਂ ਨਾਮਧਾਰੀ ਅੰਦੋਲਨ ਭਾਰਤੀ ਦੀ ਪਹਿਲੀ ਆਜ਼ਾਦੀ ਦੀ ਲੜਾਈ ਸੀ ? ਮੈਂ ਪਹਿਲਾਂ ਵੀ ਆਪਣੇ ਪਹਿਲੇ ਲੇਖ ਵਿਚ ਸਪੱਸ਼ਟ ਕੀਤਾ ਸੀ ਕਿ ਬਾਗੀ ਜਾਂ ਵਿਦਰੋਹੀ ਅਤੇ ਇਨਕਲਾਬੀ ਵਿਚ ਬੜਾ ਫਰਕ ਹੁੰਦਾ ਹੈ। ਵਿਦਰੋਹੀ ਤੇ ਇਨਕਲਾਬੀ ਕਾਫੀ ਦੂਰ ਤੱਕ ਨਾਲੋਂ ਨਾਲ ਟੁਰਦੇ ਹਨ, ਪਰ ਅਖੀਰ 'ਤੇ ਆ ਕੇ ਅੰਤਰ ਪੈ ਜਾਂਦਾ ਹੈ। ੧੮੫੭ ਦਾ ਵਿਦਰੋਹ ਇਕ ਫੌਜੀ ਵਿਦਰੋਹ ਸੀ ਤੇ ਫੌਜ ਨਾਲ ਦੇਸ਼ ਦੇ ਲੋਕ ਲੜਨ ਲਈ ਅੱਗੇ ਨਹੀਂ ਸਨ ਆਏ। ਦੂਜੀ ਇਸ ਸਬੰਧ ਵਿਚ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਇਨਕਲਾਬੀ ਲੋਕ ਇਕ ਸਮਾਜੀ ਢਾਂਚੇ ਦੀ ਥਾਂ ਦੂਜਾ ਨਵਾਂ-ਨਰੋਆ ਤੇ ਲੋਕ-ਹਿਤੂ ਢਾਂਚਾ ਖੜ੍ਹਾ ਕਰਨ ਲਈ ਸੰਘਰਸ਼ ਕਰਦੇ ਹਨ। ਏਹੀ ਗੱਲ ਨਾਮਧਾਰੀ ਅੰਦੋਲਨ ਨੇ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਕਹਿਣ ਤੇ ਨਾਮਧਾਰੀਆਂ ਨੇ ਸਰਕਾਰੀ ਨੌਕਰੀਆਂ, ਸਰਕਾਰੀ ਸਕੂਲਾਂ, ਸਰਕਾਰੀ ਕਚਹਿਰੀਆਂ, ਸਰਕਾਰੀ ਡਾਕ-ਸਿਸਟਮ, ਬਾਹਰਲੇ ਕੱਪੜਿਆਂ ਨੂੰ ਤਿਆਗ ਆਪਣਾ ਸੱਤਵਾਜ਼ੀ ਸਿਲਸਿਲਾ ਸ਼ੁਰੂ ਕੀਤਾ। ਵਿਆਹ ਦੇ ਪੁਰਾਣੇ ਰਿਵਾਜਾਂ ਤੇ ਸੰਸਕਾਰਾਂ ਦੀ ਥਾਂ ਵਿਆਹ ਦੀ ਨਵੀਂ ਰੀਤ ਚਲਾਈ। ਇਹ ਇੱਕ ਤਰ੍ਹਾਂ ਅੰਗਰੇਜ਼ੀ ਸਰਕਾਰ ਦੇ ਬਰਾਬਰ ਦੇਸੀ ਸਰਕਾਰ ਖੜ੍ਹੀ ਕਰਨ ਦਾ ਯਤਨ ਸੀ। ਏਸ ਤੋਂ ਬਿਨਾਂ ਨਾਮਧਾਰੀ ਵੀਰਾਂ ਨੇ ਆਜ਼ਾਦੀ ਦੀ ਲੜਾਈ ਵਿਚ ਜੇਲ੍ਹਾਂ ਕੱਟੀਆਂ ਜਿਵੇਂ ਮਹਾਰਾਜ ਨਿਹਾਲ ਸਿੰਘ, ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ। ਖ਼ੁਦ ਸਤਿਗੁਰੂ ਰਾਮ ਸਿੰਘ ਜੀ ਨੂੰ ਕਾਲੇ-ਪਾਣੀ ਭੇਜਿਆ ਗਿਆ। ਜਿਥੋਂ ਅੰਗਰੇਜ਼ੀ ਰਾਜ ਦੇ ਜ਼ਬਰਦਸਤ ਪ੍ਰਬੰਧ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਆਉਂਦੇ ਰਹੇ ਤੇ ਉਹਨਾਂ ਨੂੰ ਨਾਮਧਾਰੀ ਸ਼ਰਧਾਲੂਆਂ ਦੀਆਂ ਚਿੱਠੀਆਂ ਮਿਲਦੀਆਂ ਰਹੀਆਂ। ਸੋ ਨਿਸਚਿਤ ਰੂਪ ਵਿਚ ਨਾਮਧਾਰੀ ਅੰਦੋਲਨ ਭਾਰਤ ਦੀ ਪਹਿਲੀ ਆਜ਼ਾਦੀ ਦੀ ਲੜਾਈ ਸੀ। ਜਿਥੋਂ ਤੀਕ ਸਰਕਾਰੀ ਚੀਜ਼ਾਂ ਜਾਂ ਮਹਿਕਮਿਆਂ ਦੇ ਬਾਈਕਾਟ ਦੀ ਗੱਲ ਹੈ, ਮਹਾਤਮਾ ਗਾਂਧੀ ਦੇ ਇਸ ਅੰਦੋਲਨ ਦਾ ਆਰੰਭ ਸਤਿਗੁਰੂ ਰਾਮ ਸਿੰਘ ਨੇ ਪੰਜਾਹ ਸਾਲ ਪਹਿਲਾਂ ਹੀ ਕਰ ਦਿੱਤਾ ਸੀ।

ਮੇਰਾ ਖਿਆਲ ਹੈ, ਮੇਰੇ ਇਹਨਾਂ ਜਵਾਬਾਂ ਨਾਲ ਮੇਰੇ ਕਈ ਮਿੱਤਰਾਂ ਦੇ ਸ਼ੰਕੇ ਦੂਰ ਹੋ ਜਾਣਗੇ। ਇਸ ਦਾ ਕਾਰਨ ਇਹ ਨਹੀਂ ਕਿ ਮੈਂ ਆਪਣੇ ਵਲੋਂ ਕੁਝ ਲਿਖ ਰਿਹਾ ਹਾਂ। ਸਗੋਂ ਇਸ ਦਾ ਇੱਕੋ ਇਕ ਕਾਰਨ ਇਹ ਹੈ ਕਿ ਇਹ ਇਤਿਹਾਸ ਦਾ ਸੱਚ ਹੈ ਤੇ ਇਤਿਹਾਸ ਦੇ ਸੱਚ ਨੂੰ ਕਦੇ ਝੁਠਲਾਇਆ ਨਹੀਂ ਜਾ ਸਕਦਾ। ਇਤਿਹਾਸ ਓਹੀ ਸਿਰਜਦੇ ਹਨ ਜਿਹੜੇ ਮਨੁੱਖੀ ਕੀਮਤਾਂ ਲਈ ਬਲੀਦਾਨ ਦਿੰਦੇ ਹਨ ਤੇ ਸ਼ਹੀਦੀਆਂ ਪ੍ਰਾਪਤ ਕਰਦੇ ਹਨ। ਇਸ ਪੱਖੋਂ ਨਾਮਧਾਰੀ ਇਤਿਹਾਸ ਨੂੰ ਸੋਨੇ ਦੇ ਅੱਖਰਾਂ ਨਾਲ ਲਿਖਣ ਦੀ ਲੋੜ ਹੈ।

*੧੫੧੦, ਆਊਟਰਮ ਲਾਈਨ,*
*ਗੁਰੂ ਤੇਗ ਬਹਾਦੁਰ ਨਗਰ, ਦਿੱਲੀ-੯*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code : 01824

# For Fitting Diesel Engines in Foreign & INDIAN CAR BODIES




*Specialists in :*

## Mercedes Benz Car Repairing

# AMARJIT MOTOR GARAGE

G.T. Road, Opp. Jalandhar Octroi Post,
PHAGWARA

# ਦੱਖਣੀ ਅਫਰੀਕਾ ਦੀ ਯਾਤਰਾ

**ਕਿਸ਼ਤ-੩**

—ਜਗਦੀਸ਼ ਸਿੰਘ

੬ ਦਸੰਬਰ ੧੯੯੯ ਅਜ ਅਸੀਂ ਈਸਾਈ ਧਰਮ ਦੇ ਇਕ ਨਵੀਨ ਫਿਰਕੇ ਜਿਸ ਨੇ ਬਹੁਤ ਤਰੱਕੀ ਕੀਤੀ ਹੈ ਉਸ ਦੇ ਸਮਾਗਮ ਵਿਚ ਗਏ। ਇਸ 'ਫਿਰਕੇ' ਦਾ ਨਾਮ ਹੈ ਚਰਚ ਆਫ ਸਾਇੰਟੋਲੋਜੀ ਇੰਟਰਨੈਸ਼ਨਲ Church of Scientology International ਸਾਇੰਟੋਲੋਜੀ ਇਸ ਸੰਸਥਾਨਾ 'ਟਰੇਡ ਮਾਰਕ' ਵੀ ਹੈ ਤੇ 'ਸਰਵਿਸ ਮਾਰਕ' ਵੀ। ਇਸਨੂੰ ਕੋਈ ਹੋਰ ਇਸਤੇਮਾਲ ਨਹੀਂ ਕਰ ਸਕਦਾ। ਜਿਵੇਂ ਕਿ ਅੱਗੇ ਵੀ ਦੱਸਿਆ ਜਾ ਚੁੱਕਾ ਹੈ ਇਸ ਨਵੇਂ ਚਰਚ ਦੀ ਇਕ ਸੇਵਿਕਾ ਕਈ ਦਿਨਾਂ ਤੋਂ ਸਾਡੇ ਪਿੱਛੇ ਪਈ ਹੋਈ ਸੀ ਕਿ ਉਹਨਾਂ ਦੇ ਪ੍ਰੋਗਰਾਮ ਵਿਚ ਆਇਆ ਜਾਵੇ। ਅਸੀਂ ਹਾਂ ਕੀਤੀ ਹੋਈ ਸੀ ਅਤੇ ਆਪਣੀ ਗਲ ਪੁਗਾਉਣ ਵਾਸਤੇ ਕੇਪ ਟੈਕਨੀਕੋਨ ਦੇ ਥਈਏਟਰ ਨੰਬਰ ੬ ਵਿਚ ਪੁੱਜੇ। ਇਹ ਇਕ ਕਲਾਸ ਰੂਮ ਸੀ। ਸੰਸਥਾ ਦੇ ਮੌਜੂਦਾ ਪ੍ਰਧਾਨ ਰੈਵ: ਹੇਬਰ ਜੈਂਟੱਸ Rev. Hebber Jentzsch ਬੋਲ ਰਹੇ ਸਨ ਅਤੇ ਵਿਸ਼ਾ ਸੀ ਸਾਇੰਟੋਲੋਜੀ ਕੀ ਹੈ "What is Scientology ? ਇਸ ਚਰਚ ਦੇ ਸੰਸਥਾਪਕ ਐਲ ਰਾਨ ਹੱਬਾਰਡ L. Ron Hubbard ਹੋਏ ਹਨ। ਉਹਨਾਂ ਅਨੁਸਾਰ ਸਾਇੰਟੋਲੋਜੀ 'ਵਿਚਾਰ' Thought ਦੇ ਬੁਨਿਆਦੀ ਤੱਤ Fundamentais ਹਨ। ਰਾਨ ਹੱਬਾਰਡ ਬਾਰੇ ਕਿਹਾ ਜਾਂਦਾ ਹੈ ਕਿ ਉਹ ਵਰਤਮਾਨ ਸਮੇਂ ਵਿਚ ਮਨੁੱਖੀ ਮਨ ਅਤੇ ਆਤਮਾ ਬਾਰੇ ਸਭ ਤੋਂ ਵੱਧ ਵਿਕਣ ਵਾਲੀਆਂ ਪੁਸਤਕਾਂ ਦੇ ਲੇਖਕ ਹਨ। ਦੁਨੀਆਂ ਦੀਆਂ ਕੋਈ ੩੨ ਭਾਸ਼ਾਵਾਂ ਵਿਚ ਉਸ ਦੀਆਂ ਕਿਰਤਾਂ ਦੀਆਂ ੧੨ ਕਰੋੜ ਤੋਂ ਉਪਰ ਪ੍ਰਤੀਆਂ ਵਿਕ ਚੁਕੀਆਂ ਹਨ। ੧੯੮੬ ਤਕ ਹਯਾਤੀ ਭੋਗਨ ਵਾਲਾ ਹਬਾਰਡ ਅਮਰੀਕੀ ਸ਼ਹਿਰੀ ਸੀ ਪਰ ਬਾਕੀ ਦੁਨੀਆਂ ਦੇ ਨਾਲ-ਨਾਲ ਏਸ਼ੀਆ ਵਿਚ ਵੀ ਬਹੁਤ ਘੁਮਿਆ ਸੀ। ਉਸ ਨੂੰ ਪੂਰਬ ਦੀ ਸਿਆਣਪ ਨੇ ਬਹੁਤ ਪ੍ਰਭਾਵਿਤ ਕੀਤਾ ਪਰ ਨਾਲ ਹੀ ਇਸ ਗਲ ਨੇ ਹੈਰਾਨ ਵੀ ਕੀਤਾ ਕਿ ਏਨੀ ਸਿਖਰ ਦੀ ਸਿਆਣਪ ਵਾਲੇ ਦੁਨੀਆਂ ਦੇ ਖਿੱਤੇ ਵਿਚ ਸਿਖਰ ਦੀ ਗਰੀਬੀ ਕਿਉਂ ਹੈ? ਅਮਰੀਕਾ ਵਿਚ ਉਸ ਸਾਇੰਸ ਦੀ ਪੜ੍ਹਾਈ 'ਚ ਡਿਗਰੀ ਹਾਸਲ ਕੀਤੀ। ਨੇਵੀ ਦੀ ਨੌਕਰੀ ਵੀ ਕੀਤੀ। ਰਾਨ ਹੱਬਾਰਡ ਪ੍ਰਮਾਣੂ ਭੌਤਕ ਵਿਗਿਆਨ Nuclear Physics ਦਾ ਵੀ ਵਿਦਿਆਰਥੀ ਸੀ। ਉਹ ਬਹੁਤ ਦੁਨੀਆ ਘੁੰਮਿਆ। ਸਾਇੰਸ ਦੇ ਨਜ਼ਰੀਏ ਤੋਂ ਅਤੇ ਅਧਿਆਤਮਕ ਕੋਨ ਤੋਂ ਵੀ ਉਸ ਨੇ ਲੋਕਾਂ ਨੂੰ ਅਤੇ ਇਨਸਾਨ ਨੂੰ ਘੋਖਿਆ। ਬਹੁਤ ਸਾਰੇ ਬਾਈਆਲੋਜੀ ਦੇ ਤਜਰਬੇ ਵੀ ਉਸ ਕੀਤੇ ਅਤੇ ਇਹ ਸਿਟਾ ਕੱਢਿਆ ਕਿ ਹਰ ਪ੍ਰਕਾਰ ਦੇ ਜੀਵਨ ਦਾ ਸਾਂਝਾ ਲਕਸ਼ ਹੈ ਜੀਊਣਾ। The common denomination of all life is—Survive.

ਸੈਂਟੋਲੋਜੀ ਲਾਤੀਨੀ ਅਤੇ ਯੂਨਾਨੀ ਭਾਸ਼ਾਵਾਂ ਦੇ ਦੋ ਅਖਰਾਂ ਦਾ ਜੋੜ ਹੈ ਜਿਸ ਦਾ ਅਰਥ ਹੈ ਜਾਨਣ ਦਾ ਗਿਆਨ ਪ੍ਰਾਪਤ ਕਰਨਾ "Knowing how to know". ਇਹ ਇਕ ਧਾਰਮਕ ਫਲਸਫਾ ਹੈ। ਇਹ ਨਵੀਨ ਧਰਮ ੧੯੫੪ ਵਿਚ ਹੀ ਸਥਾਪਤ ਕੀਤਾ ਗਿਆ ਸੀ ਪਰ ਇਸ ਦਾ ਵਿਕਾਸ ਬਹੁਤ ਤੇਜ਼ੀ ਨਾਲ ਹੋਇਆ ਹੈ। ਅੱਜ ਕਲ ਦੁਨੀਆਂ ਦੇ ਕੋਈ ੧੦੦ ਦੇਸ਼ਾਂ ਵਿਚ ਇਸ ਦੀਆਂ ੩੦੦੦ ਤੋਂ ਵਧ ਬ੍ਰਾਂਚਾ (ਖੂਬਸੂਰਤ ਚਰਚ ਮਿਸ਼ਨ ਅਤੇ ਹੋਰ ਸੰਸਥਾਵਾਂ) ਹਨ। ਇਹ ਧਰਮ ਦਾਅਵਾ ਕਰਦਾ ਹੈ ਕਿ ਨਵੀਨ ਸਾਇੰਸ ਅਤੇ ਤਕਨਾਲੋਜੀ ਦੇ ਵਿਕਾਸ ਕਾਰਨ ਮਨੁੱਖ ਵਿਚ ਅਧਿਆਪਕ ਖੱਪੇ ਨੂੰ ਇਹ ਪੂਰਾ ਕਰਦਾ ਹੈ। ਕੁਝ ਵੀ ਹੋਵੇ ਇਹ ਲੋਕ ਬਹੁਤ ਗਰਮ ਜੋਸ਼ੀ ਨਾਲ ਆਪਣੇ ਮਿਸ਼ਨ ਦੇ ਪ੍ਰਚਾਰ ਵਿਚ ਜੁਟੇ ਹੋਏ ਹਨ ਅਤੇ ਬਹੁਤ ਸੁੰਦਰ ਪੜ੍ਹਣ ਯੋਗ ਤੇ ਵੇਖਣ ਯੋਗ ਪੁਸਤਕਾਂ ਛਾਪਦੇ ਹਨ।

ਪ੍ਰਧਾਨ ਸਾਹਿਬ ਮਿਸਟਰ ਜੈਂਟਸ ਦੇ ਭਾਸ਼ਨ ਬਾਦ ਅਸੀਂ ਉਹਨਾਂ ਨੂੰ ਮਿਲੇ। ਹੰਸਪਾਲ ਜੀ ਦਾ ਤੁਆਰਫ ਸਾਬਕਾ ਮੈਂਬਰ ਪਾਰਲੀਮੈਂਟ ਵਜੋਂ ਕਰਾਇਆ ਗਿਆ ਅਤੇ ਬਾਕੀਆਂ ਦਾ ਵੀ ਯੱਥਾ ਤੱਥਾ। ਉਹਨਾਂ ਸਾਨੂੰ ਸੁੰਦਰ ਕਿਤਾਬਾਂ ਭੇਟ ਕੀਤੀਆਂ। ਅਸਾਂ ਵੀ ਆਪਣੀ ਪੁਸਤਕਾਂ ਦਾ ਸੈਟ ਉਹਨਾਂ ਨੂੰ ਭੇਟ ਕੀਤਾ ਜਿਸ ਨੂੰ ਪ੍ਰਧਾਨ ਜੀ ਨੇ ਮੁਕਤ ਕੰਠ ਨਾਲ ਪ੍ਰਸੰਸਾ ਕੀਤੀ।

੬ ਦਸੰਬਰ ੧੯੯੯ ਨੂੰ ਹੀ ਸਿਖ ਭਾਈਚਾਰੇ ਵਲੋਂ ਦੁਪਹਿਰ

ਦਾ ਖਾਣਾ ਦਿਤਾ ਗਿਆ। ਇਹ ਲੰਗਰ Luncheon ਅੰਤਰਾਸ਼ਟਰੀ ਸਿੱਖ ਭਾਈਚਾਰੇ International Sikh Community ਵਲੋਂ ਸੀ ਪਰ ਦਰਅਸਲ ਸ਼ਿਕਾਗੋ ਅਮਰੀਕਾ ਦੀਆਂ ਸਿਖ ਸੰਗਤਾਂ ਨੇ ਖਰਚ ਪਾਣੀ ਦਾ ਪ੍ਰਬੰਧ ਕੀਤਾ ਸੀ। ਇਕ ਦੋ ਦਿਨ ਪਹਿਲਾਂ ਹੀ ਇਸ ਲੰਗਰ ਬਾਰੇ ਸੱਦੇ ਦਿੱਤੇ ਜਾ ਰਹੇ ਸਨ। ਸਾਨੂੰ ਵੀ ਕਿਹਾ ਗਿਆ ਸੀ। ਅਸੀਂ ਅਕਸਰ ਦੂਸਰੇ ਸਿਖ ਭਾਈਚਾਰੇ ਨੂੰ ਮਿਲਦੇ ਹੀ ਰਹਿੰਦੇ ਸਾਂ। ਪ੍ਰੋਗਰਾਮਾਂ ਵਿਚ ਵੀ ਜਾਂਦੇ ਸਾਂ। ਇਕ ਦਿਨ ਪਹਿਲਾਂ ਅਸਾਂ ਸ਼ਿਕਾਗੋ ਵਾਲੇ ਸਿਖ ਭਾਈਚਾਰੇ ਵਿਚ ਕੋਈ ਘੁਸਰ ਮੁਸਰ ਹੁੰਦੀ ਮਹਿਸੂਸ ਕੀਤੀ। ਅੰਤ ਸੰਸਾਰ ਧਰਮ ਸੰਸਦ ਦੇ ਬੋਰਡ ਆਫ ਡਾਇਰੈਕਟਰਜ਼ ਦੇ ਇਕ ਸਿਖ ਮੈਂਬਰ ਡਾਕਟਰ ਬਲਵੰਤ ਸਿੰਘ ਹੰਸਰਾ ਨੇ ਆ ਕੇ ਹੰਸਪਾਲ ਹੋਰਾਂ ਨੂੰ ਕਿਹਾ, "ਹੰਸ ਪਾਲ ਜੀ ਤੁਸਾਂ ਸਾਰਿਆਂ ਨੇ ਲੰਚ ਤੇ ਤਾਂ ਜ਼ਰੂਰ ਆਉਣਾ ਹੀ ਹੈ। ਤੁਹਾਡੇ ਸਤਿਗੁਰੂ ਜੀ ਵੀ ਆਣਗੇ। ਸਾਡੀ ਇਕ ਜ਼ਰੂਰੀ ਬੇਨਤੀ ਹੈ ਕਿ ਤੁਸੀਂ ਓਹਨਾਂ ਦੇ ਸਿਰ ਤੇ ਚੌਰ ਨਾ ਕਰਿਓ..." ਹੰਸਪਾਲ ਜੀ ਨੇ ਕਿਹਾ ਉਹਨਾਂ ਦੇ ਆਉਣ ਤੇ ਹੀ ਸਭ ਪ੍ਰੋਗਰਾਮ ਬਨਣੇ ਹਨ। ਉਂਝ ਸਾਨੂੰ ਪਤਾ ਲਗ ਚੁੱਕਾ ਸੀ ਕਿ ਸਤਿਗੁਰੂ ਜੀ ਕੇਪ ਟਾਊਨ ਨਹੀਂ ਦਰਸ਼ਨ ਦੇ ਰਹੇ।

ਕੇਪ ਟਾਊਨ ਦੇ ਮੇਅਰ ਦੇ ਵਿਸ਼ਾਲ ਬੈਂਕੁਇਟ ਹਾਲ ਵਿਚ ਇਹ ਖਾਣਾ ਦਿਤਾ ਗਿਆ। ਬਹੁਤ ਸਾਰੀਆਂ ਲਿਫਟਾਂ ਰਾਹੀਂ ਇਥੇ ਪੁਜਿਆ ਗਿਆ। ਬਹੁਤ ਵੱਡੇ ਪੈਮਾਨੇ ਤੇ ਖਾਣੇ ਦਾ ਪ੍ਰਬੰਧ ਸੀ ਅਤੇ ਸਾਰਾ ਖਾਣਾ ਹੀ ਵੈਸ਼ਨੋ ਸੀ। ਲੋੜ ਤੋਂ ਵਧ ਪਦਾਰਥ ਸਨ ਅਤੇ ਪ੍ਰਬੰਧ ਵੀ ਵਧੀਆ ਸੀ। ਸਿੰਘ ਸਾਹਿਬ ਯੋਗੀ ਹਰਭਜਨ ਸਿੰਘ, ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜਥੇਦਾਰ ਸ੍ਰੀ ਕੇਸਗੜ੍ਹ ਸਾਹਿਬ, ਬੀਬੀ ਜਾਗੀਰ ਕੌਰ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਸ. ਤਰਲੋਚਣ ਸਿੰਘ (ਅਜਕਲ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ), ਕੇਪ ਟਾਊਨ ਵਿਚ ਭਾਰਤੀ ਕੌਂਸਲਰ ਸਰਦਾਰ ਮਨਜੀਵ ਸਿੰਘ, ਕੁਝ ਹਿੰਦੂ ਮਹਾਂਪੁਰਖਾਂ ਸਮੇਤ ਭਾਰੀ ਗਿਣਤੀ ਵਿਚ ਡੈਲੀਗੇਟ ਹਾਜ਼ਰ ਸਨ। ਦਰਅਸਲ ਕਿਸੇ ਵੀ ਸੰਸਥਾ ਵਲੋਂ ਇਹ ਪਹਿਲਾ ਹੀ ਲੰਗਰ ਦਿੱਤਾ ਗਿਆ ਸੀ। ਲੋਕ ਬੈਠ ਕੇ ਵੀ ਛੱਕ ਰਹੇ ਸਨ ਖਲੋ ਕੇ ਵੀ। ਖਾਣੇ ਤੋਂ ਪਹਿਲਾਂ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਹੋਰਾਂ ਕੁਝ ਸ਼ਬਦ ਕਹੇ। ਭਾਰਤੀ ਕੌਂਸਲਰ ਸ. ਮਨਜੀਵ ਸਿੰਘ ਬੜੇ ਹਸਮੁਖ ਤੇ ਮਿਲਣਸਾਰ ਬੰਦੇ ਸਨ। ਡਾ. ਹੰਸਰਾ ਨੇ ਦੱਸਿਆ ਕਿ ਕੇਪ ਟਾਊਨ ਆਉਣ ਤੋਂ ਪਹਿਲਾਂ ਅਸਾਂ ਇਸ ਸ਼ਹਿਰ ਵਿਚਲੇ ਕਿਸੇ ਸਿਖ ਦਾ ਪਤਾ ਲਾਉਣਾ ਚਾਹਿਆ ਤਾਂ ਪਤਾ ਲਗਾ ਕਿ ਇਥੇ ਇਕੋ ਇਕ ਸਿਖ ਰਹਿੰਦਾ ਹੈ ਅਤੇ ਉਹ ਹੈ ਭਾਰਤੀ ਹਾਈ ਕਮਿਸ਼ਨ ਦਾ ਕੇਪ ਟਾਊਨ ਦਾ ਮੁਖੀ।

ਅੱਜ ਸ਼ਾਮ ਨੂੰ ਕਲ ਮੁਖ ਸਟੇਜ ਤੇ ਹੋਣ ਵਾਲੇ ਆਪਣੇ ਪ੍ਰੋਗਰਾਮ ਬਾਰੇ ਵਿਚਾਰ ਚਰਚਾ ਕੀਤੀ। ਸੂਚਨਾ ਅਨੁਸਾਰ ਸਤਿਗੁਰੂ ਜੀ ਕੇਪ ਟਾਊਨ ਨਹੀਂ ਪੁੱਜ ਰਹੇ ਸਨ ਇਸ ਵਾਸਤੇ ਉਹਨਾਂ ਵਾਸਤੇ ਰੱਖਿਆ ਗਿਆ ਇਕ ਘੰਟੇ ਦਾ ਵਕਤ ਕਿਵੇਂ ਭੁਗਤਾਉਣਾ ਹੈ। ਤੈਅ ਹੋਇਆ ਕਿ ਮੰਚ ਸੰਚਾਲਨ ਤਨਜ਼ਾਨੀਆ ਦੇ ਪ੍ਰਧਾਨ ਸੰਤ ਸਤਵੰਤ ਸਿੰਘ ਪਾਲਰੇ ਕਰਣਗੇ। ਉਹ ਅੰਗਰੇਜ਼ੀ ਬੜੀ ਸਾਫ਼ ਤੇ ਬਗੈਰ ਅਟਕਾ ਦੇ ਬੋਲਦੇ ਹਨ। ਸੂਬਾ ਸਤਨਾਮ ਸਿੰਘ ਨੈਰੋਬੀ ਵੀ ਇਹ ਕੰਮ ਕਰ ਸਕਦੇ ਸਨ ਪਰ ਕੀਰਤਨ 'ਚ ਬੈਠਣਗੇ। ਪਹਿਲਾਂ ਇਕ ਦੋ ਸ਼ਬਦ ਗਾਇਣ ਕਰਣਗੇ, ਰਾਗੀ ਸੁਖਦੇਵ ਸਿੰਘ। ਉਹਨਾਂ ਦਾ ਸਾਥ ਦੇਣਗੇ ਜਗਦੀਸ਼ ਸਿੰਘ (ਵਰਿਆਮ)। ਫੇਰ ਸ. ਹਰਵਿੰਦਰ ਸਿੰਘ ਹੰਸਪਾਲ ਨਾਮ ਸਿਮਰਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਹਾਨੀ ਮਿਸ਼ਨ ਅਤੇ ਸਰਬਤ ਦੇ ਭਲੇ ਬਾਰੇ ਬੋਲਣਗੇ ਅੰਤ ਉਤੇ ਅਰਦਾਸ ਇਹਨਾਂ ਸਤਰਾਂ ਦਾ ਲੇਖਕ ਕਰੇਗਾ। ਬਾਕੀ ਨਾਮਧਾਰੀ ਸੰਗਤ ਸਟੇਜ ਉਤੇ ਚੌਕੜੇ ਮਾਰ ਕੇ ਨਾਮ ਸਿਮਰਨ ਕਰੇਗੀ।

ਭਾਰਤੀ ਸ਼ਾਸਤਰੀ ਸੰਗੀਤ ਤੇ ਆਧਾਰਤ ਸ਼ਬਦ ਗਾਇਣ ਅਤੇ ਹੋਰ ਪ੍ਰੋਗਰਾਮ ਬਾਰੇ ਪੈਂਫਲਿਟ ਵੀ ਵੰਡੇ ਗਏ ਹੋਏ ਸਨ ਅਤੇ ਜ਼ਾਤੀ ਤੌਰ ਤੇ ਵੀ ਪ੍ਰੇਰਿਆ ਜਾ ਚੁੱਕਾ ਸੀ। ਇਸ ਤਰ੍ਹਾਂ ੭ ਦਸੰਬਰ ਨੂੰ ਨਿਰਧਾਰਤ ਸਮੇਂ ੧੧ ਵਜੇ ਤਕ ਸਾਡੀ ਤਵੱਕੋ ਤੋਂ ਕਿਤੇ ਵੱਧ ਇਕੱਠ ਹੋ ਗਿਆ ਸੀ। ਯੋਗੀ ਜੀ ਦੇ ਸੇਵਕ, ਸ. ਤਰਲੋਚਨ ਸਿੰਘ ਪਰਿਵਾਰ ਸਹਿਤ, ਹੋਰ ਸਿਖ ਭਾਈਚਾਰ, ਮਹਾਰਾਜ ਰਾਜਿੰਦਰ ਸਿੰਘ ਰੂਹਾਨੀ ਮਿਸ਼ਨ ਵਾਲਿਆਂ ਦੇ ਪੈਰੋਕਾਰ, ਹੋਰ ਭਾਰਤੀ ਡੈਲੀਗੇਟ, ਅਫਰੀਕੀ ਯੂਰਪੀ ਦੇਸ਼ਾਂ ਦੇ ਲੋਗ, ਈਸਾਈ ਮੁਸਲਿਮ ਬਰਾਦਰੀਆਂ ਅਤੇ ਭਾਰਤੀ ਸੰਗੀਤ ਨਾਲ ਮੱਸ ਰੱਖਣ ਵਾਲੇ ਆਏ ਸਨ। ਕਲ ਵਾਲੇ ਸੈਂਟੋਲੋਜੀ ਮਿਸ਼ਨ ਵਾਲੇ ਵੀ ਆਏ। ਸਟੇਜ ਉਤੇ ਮਾਈਕ ਸੈਟਿੰਗ ਯੋਗੀ ਜੀ ਦੇ ਅਮਰੀਕੀ ਸੇਵਕ ਸਰਦਾਰ ਸ਼ਿਵਾ ਸਿੰਘ ਨੇ ਆਪ

ਕਰਵਾਇਆ। ਸਾਫ ਤੌਰ ਤੇ ਦਿਸਦਾ ਸੀ ਕਿ ਭਾਵੇਂ ਸਤਿਗੁਰੂ ਜਗਜੀਤ ਸਿੰਘ ਆਪ ਦੇਹ ਕਰਕੇ ਨਹੀਂ ਸਨ ਆਏ ਪਰ ਉਹਨਾਂ ਦੀ ਕਿਰਪਾ ਦਾ ਕ੍ਰਿਸ਼ਮਾ ਪ੍ਰਤੱਖ ਦਿਸ ਰਿਹਾ ਸੀ।

ਸ. ਸਤਵੰਤ ਸਿੰਘ ਪਾਲਰੇ ਨੇ ਅੰਗਰੇਜ਼ੀ ਵਿਚ ਭੂਮਿਕਾ ਬਾਖੂਬੀ ਬੰਨੀ। ਫੇਰ ਸੰਤ ਸੁਖਦੇਵ ਸਿੰਘ ਨੇ ਦਿਲਰੁਬਾ ਸਾਜ਼ ਦੀਆਂ ਤਾਰਾਂ ਤੇ ਗ਼ਜ਼ ਫੇਰਿਆ। ਤਰਬਾਂ ਲਰਜ਼ ਉਠੀਆਂ ਤੇ ਸ਼ਬਦ ਪੜ੍ਹਿਆ "ਹਰਿ ਕੋ ਨਾਮੁ ਸਦਾ ਸੁਖਦਾਈ", ਤਬਲੇ ਤੇ ਸੰਗਤ ਸੂਬਾ ਸਤਿਨਾਮ ਸਿੰਘ ਜੀ ਨੇ ਯੋਗਤਾ ਨਾਲ ਕੀਤੀ ਅਤੇ ਗਾਣੇ ਦਾ ਸਾਥ ਜਗਦੀਸ਼ ਸਿੰਘ ਨੇ ਦਿੱਤਾ। ਸੰਪੂਰਨ ਪਰਭਾਵ ਬੱਝ ਗਿਆ ਸੀ ਅਤੇ ਫੇਰ ਇਸੇ ਮਾਹੌਲ ਵਿਚ ਦੂਸਰਾ ਸ਼ਬਦ ਪੜ੍ਹਿਆ "ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾਰਸੁ ਪੀਓ ॥" ਸ਼ਬਦਾਂ ਦੇ ਬੋਲਾਂ, ਸਾਜ਼ ਦਿਲਰੁਬਾ ਅਤੇ ਤਬਲੇ ਦੀ ਸੰਗਤ ਨਾਲ ਅਨੂਠਾ ਰਸ ਬਝ ਗਿਆ। ਵਿਸ਼ਾਲ ਸਟੇਜ ਤੇ ਚੌਕੜੇ ਮਾਰ ਕੇ ਬੈਠੇ ਨਾਮਧਾਰੀ ਸਿੰਘ ਮਾਲਾ ਫੇਰ ਕੇ ਨਾਮ ਸਿਮਰਨ ਕਰ ਰਹੇ ਸਨ। ਸੋ ਇਕ ਪ੍ਰਭਾਵਸ਼ਾਲੀ ਦੈਵੀ ਵਾਤਾਵਰਨ ਸਿਰਜਿਆ ਗਿਆ।

ਕੀਰਤਨ ਤੋਂ ਬਾਦ ਹੰਸਪਾਲ ਜੀ ਨੇ ਨਾਮ ਦੀ ਮਹੱਤਤਾ ਬਾਰੇ ਅੰਗਰੇਜ਼ੀ ਵਿਚ ਪ੍ਰਵਰਨ ਦਿੱਤਾ। ਉਹਨਾਂ ਦੱਸਿਆ ਕਿ ਨਾਮ ਸਭ ਰੋਗਾਂ ਦਾ ਦਾਰੂ ਹੈ। ਹੋਰ ਸਾਰੇ ਕੂੜੇ ਰਸ ਤਿਆਗ ਕੇ ਮਹਾ ਰਸ ਨਾਮ ਨੂੰ ਪੀਣ ਵਾਸਤੇ ਗੁਰੂ ਸਾਹਿਬ ਨੇ ਹੁਕਮ ਕੀਤਾ ਹੈ। ਸਤਿਗੁਰੂ ਬਖਸ਼ਿਸ਼ ਕਰਦੇ ਹਨ ਤਾਂ ਜਗਿਆਸੂ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਨਾਮ ਦਾ ਦਾਤਾ ਅਤੇ ਭੰਡਾਰੀ ਹੈ। ਫੇਰ ਆਪ ਨੇ ਦੱਸਿਆ ਕਿ ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਆਪ ਨਾਮ ਜਪਦੇ ਅਤੇ ਹੋਰਾਂ ਨੂੰ ਜਪਾਉਣ ਦੀ ਕਿਰਪਾ ਕਰ ਰਹੇ ਹਨ। ਇਸ ਜ਼ਮਾਨੇ ਵਿਚ ਸੜਦੀ ਬਲਦੀ ਲੋਕਾਈ ਵਾਸਤੇ ਆਪ ਮਾਰਗ ਦਰਸ਼ਕ ਹਨ, ਚਾਨਣ ਮੁਨਾਰਾ ਹਨ। ਸੰਸਾਰ ਸ਼ਾਂਤੀ ਅਤੇ ਸਰਬਤ ਜੀਆਂ ਦੀ ਦਇਆ ਵਾਸਤੇ ਆਪ ਪ੍ਰੇਰਨਾ ਦਾ ਸ੍ਰੋਤ ਹਨ। ਅਜ ਇਹ ਅਸਥਾਨ ਨਾਮ ਸਿਮਰਨ ਕੀਰਤਨ ਅਤੇ ਸਤਿਗੁਰੂ ਜੀ ਦੇ ਜੱਸ ਕੀਰਤ ਨਾਲ ਪਵਿੱਤਰ ਹੋਇਆ ਹੈ ਸਾਡੇ ਮਨ ਨਿਰਮਲ ਹੋਏ ਹਨ। ਆਓ ਸਾਰੇ ਸੰਗਤ ਦੇ ਰੂਪ ਵਿਚ ਸਾਰੀ ਮਾਨਵਤਾ ਅਤੇ ਸਰਬਤ ਦੇ ਭਲੇ ਵਾਸਤੇ ਅਰਦਾਸ ਕਰੀਏ।

ਇਸ ਉਪਰੰਤ ਪ੍ਰਧਾਨ ਸਤਵੰਤ ਸਿੰਘ ਪਾਲਰੇ ਹੋਰਾਂ ਨੇ ਅਰਦਾਸ ਵਾਸਤੇ ਸਭ ਨੂੰ ਖਲੋਣ ਵਾਸਤੇ ਆਖਿਆ। ਆਪਣੇ ਆਪਣੇ ਢੰਗ ਨਾਲ ਸਭ ਖਲੋ ਗਏ ਤੇ ਦਾਸ ਨੇ ਹੱਥ ਜੋੜ ਕੇ ਨਾਮਧਾਰੀ ਸਿੱਖਾਂ ਦੇ ਅਕੀਦੇ ਅਤੇ ਸ਼ਬਦਾਵਲੀ ਵਿਚ ਅਰਦਾਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਜੱਲਦੇ ਜਗਤ ਵਿਚ ਠੰਡ ਪਾਉਣ ਸਾਰੇ ਸੰਸਾਰ ਵਿਚ ਸ਼ਾਂਤੀ ਹੋਵੇ ਅਤੇ ਸਰਬਤ ਜੀਵ ਜੰਤ ਦਾ ਭਲਾ ਹੋਵੇ।

ਪ੍ਰੋਗਰਾਮ ਤੋਂ ਬਾਅਦ ਹਾਜ਼ਰ ਲੋਕਾਂ ਨੇ ਸਾਨੂੰ ਸਾਰਿਆਂ ਨੂੰ ਮਿਲ ਕੇ ਅੱਜ ਦੇ ਅਨੂਠੇ ਪ੍ਰੋਗਰਾਮ ਦੀ ਪ੍ਰਸ਼ੰਸ਼ਾ ਕੀਤੀ। ਕਈਆਂ ਨੇ ਹੰਸਪਾਲ ਜੀ ਨੂੰ ਈ.ਮੇਲ ਤੇ ਫੈਕਸਾਂ ਦੇ ਨੰਬਰ ਦਿੱਤੇ ਲਏ। ਸਾਨੂੰ ਭਾਰੀ ਤਸੱਲੀ ਸੀ ਕਿ ਦੁਨੀਆਂ ਦੇ ਧਰਮਾਂ ਦੀ ਪਾਰਲੀਮੈਂਟ ਦੀ ਮੁੱਖ ਸਟੇਜ ਤੇ ਸਾਡਾ ਪ੍ਰੋਗਰਾਮ ਸਫਲ ਰਿਹਾ ਸੀ। ਏਨੇ ਦਿਨ ਦੇ ਆਇਆ ਦੀ ਘਾਲ ਥਾਇੰ ਪਈ ਸੀ। ਬਾਹਰ ਆਏ ਤਾਂ ਡਾਕਟਰ ਐਮ.ਐਲ. ਸਿੰਘਵੀ ਵੀ ਮਿਲੇ। ਉਹ ਇੰਗਲੈਂਡ ਵਿਚ ਭਾਰਤੀ ਦੂਤ ਰਹੇ ਹਨ ਅਤੇ ਅੱਜ ਕੱਲ੍ਹ ਭਾਰਤ ਦੀ ਪਾਰਲੀਮੈਂਟ ਦੇ ਮੈਂਬਰ ਹਨ। ਸਾਨੂੰ ਵੇਖ ਕੇ ਬਹੁਤ ਖੁਸ਼ ਹੋਏ ਤੇ ਕਹਿਣ ਲੱਗੇ ਮੈਂ ਭੀ ਨਾਮਧਾਰੀ ਹੂੰ। ਡਾ. ਸਿੰਘਵੀ ਪੂਰਨ ਸ਼ਾਕਾਹਾਰੀ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਬਹੁਤ ਸ਼ਰਧਾ ਅਤੇ ਸਨੇਹ ਰੱਖਦੇ ਹਨ।

ਅੱਜ ਬਾਦ ਦੁਪਹਿਰ ਭਾਰਤੀ ਡੈਲੀਗੇਟਾਂ ਦੀ ਇਕ ਗੈਰ ਰਸਮੀ ਇਕੱਤਰਤਾ ਓਪਨ ਏਅਰ ਥੀਏਟਰ ਦੇ ਘਾਹ ਉਤੇ ਹੋਈ। ਉਸ ਵਿਚ ਸੁਆਮੀ ਅਗਨੀਵੇਸ਼ ਅਤੇ ਹੋਰ ਪ੍ਰਮੁਖ ਹਿੰਦੂ ਨੇਤਾ ਸ਼ਾਮਲ ਹੋਏ। ਇਕੱਤਰਤਾ ਵਿਚ ਇਹ ਮਹਿਸੂਸ ਕੀਤਾ ਗਿਆ ਕਿ ਸਾਨੂੰ ਤਹਿ ਸ਼ੁਦਾ ਪ੍ਰੋਗਰਾਮ 'ਚ ਸਿਰ ਹਲਾਉਣ ਦੀ ਭੂਮਿਕਾ ਹੀ ਦਿੱਤੀ ਗਈ ਹੈ। ਡਾਟਿਡ ਲਾਈਨ ਤੇ ਸਾਈਨ ਕਰਨ ਦੀ। ਕਾਫੀ ਜੋਸ਼ ਵਿਚ ਇਹ ਤਜਵੀਜ਼ਾਂ ਵੀ ਉਭਰੀਆਂ ਕਿ ਇਹ ਸੰਸਾਰ ਪਾਰਲੀਮੈਂਟ ਭਾਰਤ ਵਿਚ ਕੰਨਿਆ ਕੁਮਾਰੀ ਜਾਂ ਬੰਗਲੌਰ ਵਿਚ ਜਾਂ ਕਿਤੇ ਹੋਰ ਥਾਂ ਕੀਤੀ ਜਾਵੇ। ਇਹ ਨਹੀਂ ਤਾਂ ਵੱਖਰੀ ਪਾਰਲੀਮੈਂਟ ਹੀ ਲਾਈ ਜਾਵੇ। ਚਰਚਾ ਅਧੀਨ ਆਇਆ ਕੇਪ ਟਾਊਨ ਵਾਲੀ ਧਰਮ ਸੰਸਦ ਵਾਸਤੇ ਅਰਬ ਦੇਸ਼ਾਂ ਚੋਂ ਮੁਸਲਮ ਭਾਈਚਾਰੇ ਵਾਸਤੇ ਅਤੇ ਪਛਮੀ ਦੇਸ਼ਾਂ ਚੋਂ ਈਸਾਈ ਭਾਈਚਾਰੇ ਲਈ ਬੇਪਨਾਹ ਦੌਲਤ ਖਰਚ ਕੀਤੀ ਗਈ ਹੈ। ਕੁਲ ਮਿਲਾ ਕੇ ਸਾਰੇ ਕਾਰਜ ਕਰਮ ਬਾਰੇ ਅਸੰਤੁਸ਼ਟੀ ਦੀ ਹੀ ਸੁਰ ਪ੍ਰਧਾਨ ਸੀ।

ਅੱਜ ਕੇਂਦਰੀ ਅਸੈਂਬਲੀ ਦੇ ਮੈਂਬਰਾਂ ਦੀ ਵੀ ਮੀਟਿੰਗ ਹੋਈ।

੮ ਦਸੰਬਰ ਇਸ ਧਾਰਮਕ ਮੇਲੇ ਦਾ ਆਖਰੀ ਦਿਨ ਸੀ। ਸਮਾਗਮ ਤਾਂ ਕਾਫੀ ਚਲਦੇ ਰਹੇ ਪਰ ਸਿਵਕ ਸੈਂਟਰ ਵਿਚ ਇਕ ਤਾਂ ਕੇਂਦਰੀ ਅਸੈਂਬਲੀ ਦੀ ਮੀਟਿੰਗ ਸੀ ਉਸ ਵਿਚ ਸਾਡੇ ਵਿਚੋਂ ਹੰਸਪਾਲ ਜੀ ਹੀ ਗਏ। ਉਸ ਬਾਦ ਕੇਪ ਟਾਊਨ ਦੀ ਮੇਅਰ ਬੀਬੀ ਵਲੋਂ ਦੁਪਹਿਰ ਦਾ ਖਾਣਾ ਦਿਤਾ ਗਿਆ ਪਰ ਇਹ ਵੀ ਅਸੰਬਲੀ ਮੈਂਬਰਾਂ ਤੇ ਗਿਣੇ ਚੁਣੇ ਵਿਅਕਤੀਆਂ ਨੂੰ। ਇਨੇ ਦਿਨਾਂ ਦੀ ਪਾਰਲੀਮੈਂਟ ਵਿਚ ਸਵਾਲੇ ਸਿਖ ਸੰਗਤਾਂ ਦੇ ਕਿਸੇ ਵੀ ਸੰਸਥਾ ਨੇ ਸਾਰਿਆਂ ਵਾਸਤੇ ਖਾਣੇ ਦਾ ਪ੍ਰਬੰਧ ਨਹੀਂ ਸੀ ਕੀਤਾ। ਸਾਡੇ ਏਧਰ ਤਾਂ ਅਜਿਹੇ ਅਯੋਜਨ ਤੇ ਖਾਣੇ ਅਤੇ ਰਹਾਇਸ਼ ਦੇ ਪ੍ਰਬੰਧ ਤਾਂ ਪਹਿਲਾਂ ਕੀਤੇ ਜਾਂਦੇ ਹਨ। ਪਰ ਏਸ ਪਾਰਲੀਮੈਂਟ ਦੇ ਸੰਚਾਲਣ ਦੇ ਆਪਣੇ ਢੰਗ ਸਨ।

੮ ਦਸੰਬਰ ਸ਼ਾਮ ਨੂੰ ਅੰਤਮ ਮੁਖ ਪਲੈਨਰੀ ਸੈਸ਼ਨ ਹੋਇਆ। ਅੱਜ ਪਹਿਲੀ ਵਾਰ ਵੇਖਿਆ ਕਿ ਸੀਟਾਂ ਅਗੇ ਮਲਣ ਵਾਸਤੇ ਯਤਨ ਹੋ ਰਹੇ ਸਨ। ਵਿਚਲਾ ਹਿੱਸਾ ਐਸੰਬਲੀ ਮੈਂਬਰਾਂ ਲਈ ਰਾਖਵਾਂ ਸੀ ਬਾਕੀ ਦਾ ਸਾਰਾ ਦੂਜੇ ਡੈਲੀਗੇਟਾਂ ਲਈ। ਅੱਜ ਦਾ ਮੁਖ ਆਕਰਸ਼ਨ ਤਾਂ ਤਿੱਬਤ ਦੇ ਬੋਧੀ ਆਗੂ ਦਲਾਈ ਲਾਮਾ ਦਾ ਭਾਸ਼ਨ ਸੀ। ਬਾਕੀ ਸਮਾਪਤੀ ਦੀਆਂ ਰਸਮਾਂ ਸਨ। ਅਸੀਂ ਅਗੇ ਜਗ੍ਹਾਂ ਮਲਣ ਲਈ ਕਾਫੀ ਪਹਿਲਾਂ ਪਹੁੰਚੇ ਪਰ ਸੁਰੱਖਿਆ ਕਾਰਨਾਂ ਕਰਕੇ ਪ੍ਰਬੰਧਕਾਂ ਨੇ ਰੋਕ ਰੱਖਿਆ ਸੀ। ਹੰਸਪਾਲ ਜੀ ਤਾਂ ਅਗਲੀਆਂ ਸੀਟਾਂ ਤੇ ਚਲੇ ਗਏ ਅਸੀਂ ਆਰਾਮ ਨਾਲ ਪਿਛਲੇ ਪਾਸੇ ਬੈਠੇ। ਇਸ ਵੇਲੇ ਇਕ ਈਸਾਈ ਪਾਦਰਾਇਨ ਮੇਰੇ ਕੋਲ ਆਈ ਤੇ ਕਹਿਣ ਲਗੀ ਫਾਦਰ ਮੇਰੇ ਕੋਲ ਬਿਲਕੁਲ ਅਗਲੀ ਕਤਾਰ ਵਿਚ ਸੀਟਾਂ ਹਨ ਤੁਸੀਂ ਕਿਰਪਾ ਕਰਕੇ ਅਗੇ ਆ ਜਾਓ। ਮੈਂ ਸਾਥੀਆਂ ਨੂੰ ਛੱਡ ਕੇ ਅੱਗੇ ਨਹੀਂ ਸੀ ਜਾਣਾ ਚਾਹੁੰਦਾ। ਪਰ ਸਾਰਿਆਂ ਦੇ ਕਹਿਣ ਤੇ ਅੱਗੇ ਚਲਾ ਗਿਆ। ਮੈਂ ਜਾ ਕੇ ਵੇਖਿਆ ਕਿ ਇਹ ਸੀਟ ਹੈ ਤਾਂ ਸਭ ਤੋਂ ਮੁਹਰਲੀ ਕਤਾਰ ਵਿਚ ਸੀ ਪਰ ਮੇਰਾ ਇਥੇ ਇਕਲੇ ਦਾ ਜੀਅ ਨਹੀਂ ਲੱਗਣਾ। ਮੈਂ ਉਹਨਾਂ ਦਾ ਅਤਿ ਨਿਰਮਾਨਤਾ ਨਾਲ ਧੰਨਵਾਦ ਕੀਤਾ ਅਤੇ ਦੱਸਿਆ ਕਿ ਮੈਂ ਪਿਛਲੀਆਂ ਸੀਟਾਂ ਤੇ ਜ਼ਿਆਦਾ ਅਨੁੰਭਵ ਗ੍ਰਹਿਣ ਕਰ ਸਕਾਂਗਾ। ਇਕ ਵਾਰ ਫੇਰ ਥੈਂਕਸ ਕਰ ਕੇ ਅਤੇ ਉਹਨਾਂ ਦੀ ਪੇਸ਼ਕਸ਼ ਬਾਰੇ ਆਭਾਰ ਪ੍ਰਗਟ ਕਰਕ ਮੈਂ ਵਾਪਸ ਆਪਣੇ ਸਾਥੀਆਂ ਦੇ 'ਪੰਜਾਬ' ਵਿਚ ਆ ਗਿਆ। ਵੈਸੇ ਅਗਲੀਆਂ ਸੀਟਾਂ ਤੇ ਜਾਣਾ ਔਖੀ ਗੱਲ ਨਹੀਂ ਸੀ ਅਤੇ ਕਈ ਖਾਲੀ ਥਾਵਾਂ ਬਾਰੇ ਸਾਡੇ ਬੰਦਿਆਂ ਨੇ ਪੂਰ ਵੀ ਕੀਤੀਆਂ, ਪਰ ਅਸੀਂ ਜਿਥੇ ਬੈਠੇ ਸਾਂ ਉਥੋਂ ਸਭ ਕੁਝ ਸਭ ਤੋਂ ਵੱਧ ਠੀਕ ਦਿਸਦਾ ਸੀ ਅਤੇ ਅਸੀਂ ਆਨੰਦ ਵਿਚ ਸਾਂ।

ਸਟੇਜ ਸਾਰਾ ਕੁਰਸੀਆਂ ਨਾਲ ਭਰਿਆ ਸੀ। ਵੱਖ-ਵੱ[illegible] ਧਰਮਾਂ ਦੇ ਪ੍ਰਮੁੱਖ ਬੈਠੇ ਸਨ। ਦੂਸਰੀ ਕਤਾਰ ਵਿਚ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ ਵੀ ਬੈਠੇ ਸਨ। ਬੋਰਡ ਆਫ [illegible] ਡਾਇਰੈਕਟਰ ਦੇ ਮੈਂਬਰ ਬੈਠੇ ਸਨ। ਇਹ ਬੋਰਡ ਦੇ ਜੋ ਮੈਂਬਰ ਸਨ ਪਹਿਲਾਂ ਹੀ ਬਣੇ ਹੋਏ ਸਨ। ਇਹਨਾਂ ਦੀ ਬਣਤਰ ਸਮਝਾਉਣ ਵਾਸਤੇ ਹੰਸਪਾਲ ਸਾਹਿਬ ਨੇ ਇਕ ਨੁਕਤਾ ਦੱਸਿਆ ਕਿ ਜਿਵੇਂ ਅਸਾਂ ਵਿਸ਼ਵ ਪੰਜਾਬੀ ਕਾਨਫਰੰਸ ਬਣਾਈ ਹੋਈ ਹੈ ਇਹਨਾਂ [illegible] ਵਿਸ਼ਵ ਧਰਮ ਸੰਸਦ ਬਣਾਈ ਹੋਈ ਹੈ। ਗੱਲ ਸਮਝਣ ਵਾਸਤੇ ਇਹ ਵਿਆਖਿਆ ਬਿਲਕੁਲ ਠੀਕ ਹੀ ਸੀ। ਜੋ ਪਹਿਲੀ ਕਤਾਰ ਵਿਚ ਬੈਠ ਗਿਆ ਸੋ ਬੈਠ ਗਿਆ। ਵੈਸੇ ਆਪਣੇ ਭਾਈਚਾਰੇ ਦਾ ਫਰਕ ਪੈਂਦਾ ਜ਼ਰੂਰ ਹੈ। ਜਦੋਂ ਦਾਦਾ ਜੇ.ਪੀ. ਵਾਸਵਾਨੀ ਸਟੇਜ ਤੇ ਆਏ ਤਾਂ ਮੋਹਰਲੀਆਂ ਕੁਰਸੀਆਂ ਸਭ ਭਰੀਆਂ ਹੋਈਆਂ ਸਨ। ਪਰ ਉਹਨਾਂ ਨੂੰ ਇਕ ਨੌਜਵਾਨ ਹਿੰਦੂ ਸੰਨਿਆਸੀ [illegible] ਆਪਣੀ ਕੁਰਸੀ ਪੇਸ਼ ਕਰ ਦਿੱਤੀ। ਉਹ ਇਕੋ ਕੁਰਸੀ ਤੇ [illegible] ਜਦੋਂ ਅੜਣ ਲੱਗੇ ਤਾਂ ਪ੍ਰਬੰਧਕਾਂ ਨੇ ਹੋਰ ਕੁਰਸੀ ਦਾ ਪ੍ਰਬੰਧ ਕਰ ਦਿੱਤਾ। ਅੱਜ ਸਮਾਪਤੀ ਸਮਾਰੋਹ ਸੀ ਇਸ ਵਾਸਤੇ ਵੱਖ-ਵੱ[illegible] ਤਰ੍ਹਾਂ ਦੀਆਂ ਰਸਮੀ ਕਾਰਵਾਈਆਂ ਤਾਂ ਕੀਤੀਆਂ ਗਈਆਂ ਪਰ ਮੁੱਖ ਭਾਸ਼ਣ ਸੀ ਤਿੱਬਤ ਦੇ ਜਲਾਵਤਨ ਧਾਰਮਿਕ ਆ[illegible] ਦਲਾਈ ਲਾਮਾ ਦਾ। ਦਲਾਈ ਲਾਮਾ ਬੁੱਧ ਧਰਮ ਦੇ ਵਿਦਵਾ[illegible] ਹਨ ਅਤੇ ਬਹੁਤ ਵਧੀਆ ਅੰਗਰੇਜ਼ੀ ਵਿਚ ਆਪਣੀ ਗੱ[illegible] ਕਹਿਣ ਦੀ ਯੋਗਤਾ ਰੱਖਦੇ ਹਨ। ਇਹਨਾਂ ਦਾ ਭਾਸ਼ਨ ਮੈਂ ਅੱ[illegible] ਵੀ ਸੁਣ ਚੁੱਕਾ ਹੋਇਆ ਹਾਂ।

ਦਲਾਈ ਲਾਮਾ ਨੇ ਧਰਮ ਪਾਰਲੀਮੈਂਟ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਇਕ ਸਾਧਾਰਨ ਬੋਧੀ ਸਾਧੂ (Just a simp[illegible] Budhist-monk) ਹਨ। ਉਹਨਾਂ ਕਿਹਾ ਕਿ ਲੋਕ ਧਰਮ [illegible] ਬਗੈਰ ਜ਼ਿੰਦਾ ਰਹਿ ਸਕਦੇ ਹਨ, ਪਰ ਉਹ ਮਾਨਵੀ ਸਿਫ[illegible] ਜਿਵੇਂ ਦੂਜੇ ਦਾ ਧਿਆਨ ਰਖਣਾ, ਦੁੱਖ ਵਿਚ ਭਾਗੀਦਾਰ ਬਣਨ[illegible] ਅਨੁਸ਼ਾਸਨ ਅਤੇ ਜ਼ਿੰਮੇਵਾਰੀ ਤੋਂ ਬਗੈਰ ਖੁਸ਼ ਨਹੀਂ ਰਹਿ ਸਕਦੇ।

"People can survive without religion but th[illegible] will never be happy without the human qualit[illegible]

of caring, sharing responsiblity and discipline."

ਦਲਾਈ ਲਾਮਾ ਨੇ ਕਿਹਾ ਕਿ ਇਸ ਮਹਾਂ ਸਮਾਗਮ ਵਿਚ ਵੱਖ ਵੱਖ ਗਰੁਪਾਂ ਨੇ ਜੋ ਅਹਿਦ ਕੀਤੇ ਹਨ ਉਹਨਾਂ ਤੋਂ ਮੈਂ ਬਹੁਤ ਪ੍ਰਭਾਵਤ ਹੋਇਆ ਹਾਂ, ਪਰ ਤਬਦੀਲੀ ਤੱਦ ਹੀ ਆ ਸਕਦੀ ਹੈ ਜੇ ਅਮਲੀ ਰੂਪ ਵਿਚ ਇਹਨਾਂ ਨੂੰ ਲਾਗੂ ਕੀਤਾ ਜਾਵੇ।

ਦਲਾਈ ਲਾਮਾ ਨੇ ਕਿਹਾ ਕਿ ਆਪਣੇ ਹੀ ਧਰਮ ਦਾ ਪ੍ਰਚਾਰ ਨਹੀਂ ਕਰੀ ਜਾਣਾ ਚਾਹੀਦਾ, ਸਗੋਂ ਆਪਣੀ ਪ੍ਰੰਪਰਾ ਦੇ ਵਿਚੋਂ ਦੀ ਸਾਂਝੀ ਭਲਾਈ ਲਈ ਯਤਨ ਕਰਨਾ ਚਾਹੀਦਾ ਹੈ।

ਦਲਾਈ ਲਾਮਾ ਦੇ ਸਾਰੇ ਭਾਸ਼ਨ ਵਿਚ ਸਾਂਝੀਆਂ ਮਾਨਵੀ ਕਦਰਾਂ ਕੀਮਤਾਂ ਨੂੰ ਬੜਾਵਾ ਦੇਣ ਉੱਤੇ ਜ਼ੋਰ ਸੀ। ਦਲਾਈ ਲਾਮਾ ਦਾ ਭਾਸ਼ਨ ਜੋ ਬਹੁਤ ਲੰਬਾ ਨਹੀਂ ਸੀ, ਲੋਕਾਂ ਨੇ ਬਹੁਤ ਧਿਆਨ ਨਾਲ ਸੁਣਿਆ। ਦਲਾਈ ਲਾਮਾ ਦੀ ਭਾਸ਼ਨ ਕਲਾ ਅਤੇ ਦਿਲ 'ਚੋਂ ਨਿਕਲੇ ਸਾਫ ਸੁਥਰੇ ਬੋਲਾਂ ਨੇ ਸਭ ਨੂੰ ਹੀ ਮੋਹਿਆ। ਦੂਸਰਿਆਂ ਦੀ ਸੇਵਾ ਅਤੇ ਮਦਦ ਕਰਨੀ ਇਹ ਸੱਚੇ ਧਰਮ ਦੇ ਗੁਣ ਉਹਨਾਂ ਗਿਣਾਏ।

ਦਲਾਈ ਲਾਮਾ ਨਾਲ ਵਿਵਾਦੀ ਸੁਰਾਂ ਜੁੜੀਆਂ ਹੋਈਆਂ ਹਨ ਅਤੇ ਇਥੇ ਵੀ ਇਹ ਕੰਨੀਂ ਪਈਆਂ। ਅੱਜ ੧੫ ਧਾਰਮਿਕ ਮੁਖੀਆਂ ਨਾਲ ਦਲਾਈ ਲਾਮਾ ਨੇ ਦੇਸ਼ ਦੇ ਪ੍ਰਧਾਨ ਥਾਬੋ ਮਬੇਕੀ ਨਾਲ ਮੁਲਾਕਾਤ ਕਰਨੀ ਸੀ। ਪਰ ਇਕ ਹੋਰ ਥਾਂ ਰੁਝੇਵੇਂ ਕਾਰਨ ਉਹ ਪ੍ਰਧਾਨ ਸਾਹਿਬ ਨੂੰ ਮਿਲਣ ਨਾ ਜਾ ਸਕੇ ਭਾਵੇਂ ਉਹਨਾਂ ਨੂੰ ਬਕਾਇਦਾ ਸੱਦਾ ਪੱਤਰ ਦਿੱਤਾ ਗਿਆ ਸੀ। ਇਸ ਤੋਂ ਕੁਝ ਦਿਨ ਪਹਿਲਾਂ ਦਲਾਈ ਲਾਮਾ ਨੇ ਪ੍ਰਧਾਨ ਨਾਲ ਇਕ ਪ੍ਰਾਈਵੇਟ ਮੀਟਿੰਗ ਵਾਸਤੇ ਕਿਹਾ ਸੀ ਪਰ ਪ੍ਰਧਾਨ ਦੇ ਦਫਤਰ ਵਲੋਂ ਇਸ ਬਿਨਾਂ ਤੇ ਇਹ ਮੁਲਾਕਾਤ ਨਾ ਕਰਵਾਈ ਗਈ ਕਿ ਪ੍ਰਧਾਨ ਸਾਹਿਬ ਕਿਤੇ ਹੋਰ ਥਾਂ ਵਿਅਸਥ ਸਨ। ਇਸ ਗੱਲ ਨੇ ਇਹਨਾਂ ਕਿਆਸ ਅਰਾਈਆਂ ਨੂੰ ਬੱਲ ਦਿੱਤਾ ਕਿ ਪ੍ਰਧਾਨ ਮਬੇਕੀ ਚੀਨੀ ਅਧਿਕਾਰੀਆਂ ਦੀਆਂ ਖਾਹਸ਼ਾਂ ਅੱਗੇ ਝੁਕ ਗਿਆ ਸੀ, ਜੋ ਨਹੀਂ ਸੀ ਚਾਹੁੰਦੇ ਕਿ ਪ੍ਰਧਾਨ ਸਾਹਿਬ ਤਿੱਬਤ ਦੇ ਇਸ ਨੇਤਾ ਨੂੰ ਮਿਲਣ।

ਬਹੁਤ ਸਾਰੀਆਂ ਰਸਮੀ ਕਾਰਵਾਈਆਂ ਅਤੇ ਰੋਸ਼ਨੀਆਂ ਦੇ ਲੇਜ਼ਰ ਸ਼ੋਅ ਅਤੇ ਗੀਤ ਸੰਗੀਤ ਤੋਂ ਬਾਦ ਜਾਪਾਨ ਦੇ ਨਗਾਰੇ ਬਾਜ਼ਾਂ ਵੱਡੇ ਵੱਡੇ ਭਾਰੀ ਭਰਕਮ ਲਕੜ ਦੇ ਸਲੋਤਰਾਂ ਨਾਲ ਬਹੁਤ ਭਾਰੀ ਢੋਲਾਂ ਉੱਤੇ ਤਾਲ ਬੱਧ ਲੈਅਕਾਰੀ ਨਾਲ ਅਸਮਾਨ ਕੰਬਾ ਦਿੱਤਾ। ਇਹ ਆਪਣੇ ਆਪ ਵਿਚ ਅਨੋਖਾ ਤਜਰਬਾ ਸੀ। ਬਹੁਤ ਜਾਨਮਾਰੂ ਜੋਸ਼ ਅਤੇ ਪਹਿਲਵਾਨੀ ਡੌਲਿਆਂ ਦੀ ਤਾਕਤ ਨਾਲ ਨੌਜਵਾਨ ਯੋਧੇ ਬੈਂਡ ਤੇ ਦਮਾਮੀਂ ਚੋਟਾਂ ਮਾਰ ਰਹੇ ਸਨ ਅਤੇ ਨਾਲ ਹੀ ਰੋਸ਼ਨੀਆਂ ਦੀ ਤੇਜ਼ ਤਰਾਰ ਥਿਰਕਣ ਸੀ। ਕਈ ਢੋਲਾਂ ਦੀ ਸਾਂਝੀ ਗੂੰਝ ਦਿਲਾਂ ਨੂੰ ਲਗਾਤਾਰ ਕੰਬਾ ਰਹੀ ਸੀ। ਉਂਝ ਇਹ ਕਿਸੇ ਅਧਿਆਤਮਕ ਆਯੋਜਨ ਦੇ ਸਿਖਰ ਨਾਲੋਂ ਕਿਸੇ ਇਨਕਲਾਬੀ ਸਿਆਸੀ ਐਲਾਨਨਾਮੇ ਦਾ ਪ੍ਰਤੀਕ ਵਧ ਲੱਗਦਾ ਸੀ। ਜਾਂ ਭਾਰੀ ਜਿੱਤ ਦੀ ਖ਼ੁਸ਼ੀ ਵਿਚ ਵਜਦੇ ਦਮਾਮੇ ਲੱਗਦੇ ਸਨ।

ਵਜਦੇ ਢੋਲ ਨਗਾਰਿਆਂ ਵਿਚ ਭੀੜ ਬਿਖਰਨੀ ਸ਼ੁਰੂ ਹੋ ਗਈ ਸੀ। ਬਾਹਰ ਅਫਰੀਕੀ ਜੋੜੇ ਸਾਡੇ ਦੁਆਲੇ ਸਨ। ਆਪਣੇ ਕੜੇ ਲਾਹ ਕੇ ਦੇ ਦਿਓ ਪਿਆਰ ਨਿਸ਼ਾਨੀ ਵਜੋਂ। ਪਗੜੀਆਂ ਦੇ ਦਿਓ.... ਲੋਕ ਇਕ ਦੂਜੇ ਨਾਲ ਚੀਜ਼ਾਂ ਸੋਵੀਨਰ ਵਜੋਂ ਵਟਾ ਰਹੇ ਸਨ ਇਕ ਦੂਜੇ ਨਾਲ ਬਗਲਗੀਰ ਹੋ ਰਹੇ ਸਨ। ਏਨੇ ਦਿਨ ਸਾਡੇ ਬੈਗਾਂ ਤੇ ਬੋਝਿਆਂ ਦੀ ਤਲਾਸ਼ੀ ਲੈਣ ਵਾਲੇ ਸਕਿਓਰਟੀ ਕਰਮਚਾਰੀ ਮੁੰਡੇ ਕੁੜੀਆਂ ਹੁਣ ਸਾਥੋਂ ਤਸਵੀਰਾਂ ਖਿਚਾ ਰਹੇ ਸਨ।

ਖੇਲ ਖਤਮ। ਥੋਹੜੇ ਚਿਰ ਨੂੰ ਇਥੇ ਕੁਝ ਵੀ ਨਹੀਂ ਹੋਏਗਾ। ਸਭ ਕੁਝ ਯਾਦਾਂ ਦੀਆਂ ਪਟਾਰੀਆਂ 'ਚ ਬੰਦ ਹੋ ਜਾਏਗਾ। ਇਕੋ ਥਾਂ ਸਾਰੀਆਂ ਦੁਨੀਆਂ ਦੇ ਵੱਖ-ਵੱਖ ਹਿੱਸਿਆਂ 'ਚ ਆਏ ਵੱਖ ਵੱਖ ਧਰਮਾਂ, ਫਿਰਕਿਆਂ, ਜਾਤੀਆਂ, ਰੰਗਾਂ, ਬੋਲੀਆਂ ਨਸਲਾਂ ਦੇ ਲੋਕ। ਇਹਨਾਂ ਵਿਚ ਵਿਚਰਨਾ ਆਪਣੇ ਆਪ ਵਿਚ ਇਕ ਅਨੂਠਾ ਤਜਰਬਾ ਸੀ। ਦਿਲ ਦਿਮਾਗ ਨੂੰ ਹੁਲਾਰ ਦੇਣ ਵਾਲਾ ਤਜਰਬਾ। ਇਥੇ ਵੱਖ ਵੱਖ ਧਰਮਾਂ ਦੀ ਸਹਿਹੋਂਦ Inter faith ਦੀ ਗੱਲ ਬੜੀ ਸ਼ਿੱਦਤ ਨਾਲ ਚਲੀ ਸੀ। ਭਲੇ ਲੋਕ ਅੱਗੇ ਵੀ ਚਲਾਉਂਦੇ ਰਹੇ ਹਨ। ਸਾਰਾ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਇੰਟਰਫੇਥ ਦੀ ਹੀ ਗੱਲ ਕਰਦੇ ਹਨ। ਸੰਕਲਪ ਤਾਂ ਅਤਿ ਉਤਮ ਹੈ ਪਰ ਕੀ ਇਹ ਕੇਪ ਟਾਊਨ ਤੋਂ ਬਾਹਰ ਨਿਕਲਦਿਆਂ ਯਾਦ ਰਹੇਗਾ। ਦੁਨੀਆ ਦੇ ਵੱਖ ਵੱਖ ਹਿੱਸਿਆਂ ਵਿਚ ਮਜ਼ਹਬੀ ਤੇ ਭਾਈਚਾਰਕ ਝਗੜਿਆਂ, ਲੜਾਈਆਂ ਤੇ ਕੁਝ ਅਸਰ ਪਵੇਗਾ। ਆਸ ਇਹ ਹੀ ਕਰਨੀ ਚਾਹੀਦੀ ਹੈ ਕਿ ਕੁਝ ਨਾ ਕੁਝ ਅਸਰ ਪਾਵੇਗਾ। ਕੁਝ ਨਾ ਕੁਝ..............।

(ਚਲਦਾ)

# .ਗਜ਼ਲ

*—ਅਜੈਬ ਸਿੰਘ*

ਹੋਰ ਸਭ ਦੀਆਂ ਜਾਤਾਂ ਉਚੀਆਂ,
ਇਕ ਨੀਵੀਂ ਜਾਤ ਫਕੀਰ ਦੀ।

ਦਰਦ ਕਿਸੇ ਦਾ ਪੀੜ ਕਿਸੇ ਦੀ,
ਉਹਦਾ ਸੀਨਾਂ ਜਾਵੇ ਚੀਰਦੀ।

ਕਲੱਮ ਕੱਲਾ, ਅੱਲਾ ਅੱਲਾ,
ਲੋੜ ਨਾ ਕਿਸੇ ਵਹੀਰ ਦੀ।

ਸੁੱਕੇ ਟੁਕੱਰ ਸ਼ੁਕੱਰ ਸ਼ੁਕੱਰ,
ਕਰਦਾ ਗੱਲ ਜ਼ਮੀਰ ਦੀ।

ਪਾਈਆਂ ਲੀਰਾਂ , ਮੌਜ ਫ਼ਕੀਰਾਂ,
ਕਿਆ ਸ਼ਾਨ ਹੈ ਏਸ ਅਮੀਰ ਦੀ।

ਧਰਤ ਤਲਾਈ ਅਰਸ਼ ਰਜ਼ਾਈ,
ਹੱਡੀ ਕਿਹੜੇ ਖਮੀਰ ਦੀ।

ਨੂਰ ਹੀ ਨੂਰ ਜ਼ਾਹਿਰ ਜ਼ਹੂਰ,
ਸੁਰਤ ਨਾ ਸੜੇ ਸਰੀਰ ਦੀ।

ਹਰ ਦਮ ਖਿੜਿਆ, ਮਹਿਕੀਂ ਘਿਰਿਆ,
ਬਖੱਸ਼ਸ਼ ਸੱਚੇ ਪੀਰ ਦੀ।

ਸਭ ਦੀ ਖੈਰ ਕੋਈ ਨਹੀਂ ਗ਼ੈਰ,
ਸਦਾਅ ਇਹੋ ਰਵੀਦਾਸ ਕਬੀਰ ਦੀ।

*—ਦੀ ਅਸੀਸ ਮਾਲ ਕਪੂਰਥਲਾ*

# ਗੀਤ

*—ਅਨੂਪ ਵਿਰਕ*

ਤੇਰੀ ਜੇ ਨਿਗਾਹ ਹੋਵੇ,
ਮੈਂ ਮੈਂ ਤੋਂ ਜੁਦਾ ਹੋਵੇ।
ਤੇਰੀ ਜੇ ਰਜ਼ਾ ਹੋਵੇ,
ਖ਼ੁਦ ਖ਼ੁਦੀ ਤੋਂ ਖ਼ੁਦਾ ਹੋਵੇ।

ਇਹ ਹੁਸਨ ਸ੍ਰਿਸ਼ਟੀ ਦਾ,
ਕੁਦਰਤ ਦੀ ਦ੍ਰਿਸ਼ਟੀ ਦਾ।
ਤੇਰੀ ਰਹਿਮਤ ਕਲਮ ਬਣੇ,
ਸਾਗਰ ਦੀ ਸਿਆਹੀ ਹੋਵੇ।
ਸੂਰਜ ਦਾ ਸਫਾ ਹੋਵੇ,
ਤੇਰੀ ਜੇ ਰਜ਼ਾ ਹੋਵੇ।

ਤੇਰੀ ਜਦ ਨਦਿਰ ਹੋਏ,
ਕੱਖਾਂ ਦੀ ਕਦਰ ਹੋਏ।
ਹਰਫ਼ਾਂ ਦਾ ਹੰਸ ਮਿਲੇ,
ਸ਼ਬਦਾਂ ਦੇ ਸਰਵਰ ਤੇ
ਅਰਥਾਂ ਤੇ ਫਿਦਾ ਹੋਵੇ,
ਤੇਰੀ ਜੇ ਰਜ਼ਾ ਹੋਵੇ।

ਧਰਤੀ ਨੂੰ ਧਿਆਨ ਮਿਲੇ,
ਗਗਨਾਂ ਨੂੰ ਗਿਆਨ ਮਿਲੇ
ਦਰ ਦਸਤਕ ਦੇਵਣ ਲਈ,
ਚੰਨ ਤਾਰੇ ਹਵਾ ਹੋਵਣ
ਤੇਰੀ ਐਸੀ ਅਦਾ ਹੋਵੇ,
ਤੇਰੀ ਜੇ ਰਜ਼ਾ ਹੋਵੇ।

ਰੁੱਤਾਂ ਦੇ ਦਰਦ ਬੜੇ,
ਧੁੱਪਾਂ ਸਿਰ ਕਰਜ਼ ਬੜੇ।
ਕੁੱਲ ਕਸ਼ਟ ਨਿਵਾਰਣ ਲਈ,
ਕਾਇਆ ਕਿਰਪਾਨ ਹੋਏ।
ਮੂਰਨੇ 'ਚ ਮਜ਼ਾ ਹੋਵੇ,
ਤੇਰੀ ਜੇ ਰਜ਼ਾ ਹੋਵੇ।

ਜਦ ਗੀਤ ਜੁਦਾ ਹੋਵੇ,
ਬਾਬਲ ਦੀ ਪੱਗ ਰੋਵੇ।
ਘਰ ਸੱਖਣਾ ਹੋ ਜਾਵੇ,
ਮਨ ਮਸਤਕ ਮਾਂ ਕੋਲੋਂ।
ਧੀ ਵਾਂਗ ਵਿਦਾ ਹੋਵੇਂ,
ਤੇਰੀ ਜੇ ਰਜ਼ਾ ਹੋਵੇ।

ਮੈਨੂੰ ਭਾਵੇਂ ਰਾਤ ਮਿਲੇ,
ਜੱਗ ਨੂੰ ਪ੍ਰਭਾਤ ਮਿਲੇ।
ਨੀਹਾਂ ਵਿਚ ਚਿਣ ਜਾਵਾਂ,
ਮੈਨੂੰ ਚਮਕੌਰ ਮਿਲੇ।
ਜੂਝਣ ਦੀ ਫਿਜ਼ਾ ਹੋਵੇ,
ਤੇਰੀ ਜੇ ਰਜ਼ਾ ਹੋਵੇ।

ਕੋਈ ਐਸੀ ਕਾਇਨਾਤ ਮਿਲੇ,
ਮਹਜ਼ਬਾਂ ਤੋਂ ਨਿਜਾਤ ਮਿਲੇ।
ਸ਼ਾਇਰੀ ਸੁਕਰਾਤ ਬਣੇ,
ਸ਼ੁਭ ਕਰਮਨ ਕਰਨੇ ਲਈ।
ਗੀਤਾਂ ਨੂੰ ਮਜ਼ਾ ਹੋਵੇ,
ਤੇਰੀ ਜੇ ਰਜ਼ਾ ਹੋਵੇ।
ਖੁਦ ਖੁਦੀ ਤੋਂ ਖੁਦਾ ਹੋਵੇ,
ਤੇਰੀ ਜੇ ਨਿਗਾਹ ਹੋਵੇ।
ਮੈਂ ਮੈਂ ਤੋਂ ਜੁਦਾ ਹੋਵੇ।

*੨੨-ਏ ਖਾਲਸਾ ਕਾਲਜ ਕਾਲੋਨੀ ਪਟਿਆਲਾ*

# ਯਾ ਖ਼ੁਦਾਇਆ

—ਸ਼ਿਵਨਾਥ

ਬਹੁਤ ਹੀ ਘੜਮੱਸ ਹੈ
ਤੇ ਬੇ-ਤਹਾਸ਼ਾ ਸ਼ੋਰ ਹੈ
ਕੁਝ ਪਤਾ ਲਗਦਾ ਨਹੀਂ
ਇਹਨਾਂ 'ਚੋਂ ਕਿਹੜਾ ਚੋਰ ਹੈ ?

ਖੇਤੀਆਂ ਨੂੰ ਭਾਗ ਲੱਗੇ
ਪਰ ਨਹੀਂ ਟਹਿਕੇ ਕਿਸਾਨ
ਕੁਝ ਦਿਨਾਂ ਨੂੰ ਬੋਲ੍ਹ ਚੁੱਕਣ
ਆ ਰਿਹਾ ਕੋਈ ਹੋਰ ਹੈ।

ਡੁਸਕਦੇ ਨੇ ਬਾਲ ਰੋਟੀ ਨੂੰ
ਭੰਡਾਰਾਂ ਸਾਹਮਣੇ
ਯਾ ਖ਼ੁਦਾਇਆ! ਵੰਡ-ਪ੍ਰਨਾਲੀ
ਦੀ ਕਿਸ ਹੱਥ ਡੋਰ ਹੈ ?

ਸੌਣ ਦਾ ਬੱਦਲ ਵੀ ਉਸਨੂੰ
ਕਰ ਨਹੀਂ ਸਕਿਆ ਨਿਹਾਲ
ਵੇਖ ਕੇ ਪੈਰਾਂ ਨੂੰ ਬੈਠਾ
ਝੂਰਦਾ ਜੋ ਮੋਰ ਹੈ।

ਦੇਸ਼ ਦੇ ਉੱਥਾਨ ਦੀ ਕੈਸੀ ਹੈ
ਇਹ ਅਦਭੁਤ ਘੜੀ
ਕਿਰਤ ਕਰਦਾ ਹੋਰ ਹੈ ਤੇ
ਖਾ ਰਿਹਾ ਕੋਈ ਹੋਰ ਹੈ।

੧੨੫੭-ਸੀ-ਐਲ-ਆਈ-ਜੀ
ਫੇਜ਼ -੧੦ ਮੁਹਾਲੀ
੧੬੦੦੫੯

# ਦੋ ਗ਼ਜ਼ਲਾਂ

—ਡਾ. ਅਜੀਤ ਸਿੰਘ

ਕਲਮਾਂ ਵਾਲਿਓ! ਬੱਸ, ਈਮਾਨ ਦੀ ਗੱਲ ਕਰੋ।
ਸਮੇਂ ਨੂੰ ਸਿਰਜ ਰਹੇ, ਇਨਸਾਨ ਦੀ ਗੱਲ ਕਰੋ।

ਤੂਫਾਨਾਂ ਦੇ ਸ਼ਬਦ ਚਿਤਰ ਸਭ ਬੇ-ਮਾਨੀ ਹਨ,
ਤੂਫਾਨਾਂ 'ਚ ਵੜ, ਤੂਫਾਨ ਦੀ ਗੱਲ ਕਰੋ।

ਲੋੜ ਹੈ ਅੱਜ ਮੂੰਹ ਤੋਂ ਮਖੌਟੇ ਲਾਹੁਣ ਦੀ,
ਕੌਣ ਕਰਦਾ ਹੈ ਕੀ? ਪਹਿਚਾਣ ਦੀ ਗੱਲ ਕਰੋ।

ਲਾਜ ਰੱਖੋ ਸੋਹਣਿਓ, ਸ਼ਬਦ ਦੀ, ਕਰਮ ਦੀ,
ਜੂਝ ਰਹੇ ਸਿਰਾਂ ਦੇ, ਬਲੀਦਾਨ ਦੀ ਗੱਲ ਕਰੋ।

ਹੈ ਕਰਜ਼ ਸਿਰ ਤੁਹਾਡੇ ਸਮੇਂ ਦਾ, ਇਤਿਹਾਸ ਦਾ,
ਇਸ ਕਰਜ਼ ਨੂੰ, ਫਰਜ਼ ਨੂੰ, ਭੁਗਤਾਣ ਦੀ ਗੱਲ ਕਰੋ।

ਆਦੀ ਕਰੋ ਕਲਮ ਨੂੰ ਸਮੇਂ ਦਾ ਸੱਚ ਕਹਿ ਸਕੇ,
ਹਨੇਰਿਆਂ 'ਚ ਵੀ, ਮੁਸਕਰਾਣ ਦੀ ਗੱਲ ਕਰੋ।

## ੨

ਕਲਮ ਮੇਰੀ ਹੱਕ ਦੀ ਆਵਾਜ਼ ਹੈ।
ਜ਼ਿੰਦਗੀ ਦੇ ਸੱਚ ਦੀ ਹਮਰਾਜ਼ ਹੈ।

ਸ਼ਕਤੀ ਏਸ ਵਿਚ ਹੈ ਬੇਪਨਾਹ,
ਝੱਖੜਾਂ ਨੂੰ ਚੀਰਦੀ ਪਰਵਾਜ਼ ਹੈ।

ਜ਼ੋਰ, ਜਬਰ, ਖ਼ੌਫ ਨੂੰ ਨਾ ਮੰਨਦੀ,
ਅਣਖ ਤੇ ਈਮਾਨ ਇਹਦਾ ਰਾਜ਼ ਹੈ।

ਸਿੱਧੀਆਂ ਪੈੜਾਂ 'ਚ ਟੁਰਨੋ ਸੰਗਦੀ,
ਵੱਖਰਾ ਹੀ ਏਸ ਦਾ ਅੰਦਾਜ਼ ਹੈ।

ਹੁਸਨ-ਇਸ਼ਕ ਤੀਕ ਜੇ ਸੀਮਿਤ ਨਹੀਂ,
ਕੀ ਭਲਾ ਕਿਸੇ ਨੂੰ ਏਤਰਾਜ਼ ਹੈ?

ਅੰਬਰਾਂ, ਪਾਤਾਲਾਂ ਤੱਕ ਹੈ ਗਰਜਦੀ,
ਭਰਮ, ਭੇਖ, ਭੈ ਤੋਂ ਬੇ-ਨਿਆਜ਼ ਹੈ।

੧੫੧੦, ਆਊਟਰਮ ਲਾਈਨ
ਜੀ.ਟੀ.ਬੀ. ਨਗਰ, ਦਿੱਲੀ-੧

# ਗ਼ਜ਼ਲ

—ਅਜੀਤ ਸਿੰਘ ਚੀਮਾ

ਤੂੰ ਜ਼ਿੰਦਗੀ ਉਦਾਸ ਵਿਚ ਮੁਸਕਰਾਹਟ ਪੈਦਾ ਕਰ
ਦਿਲ ਦੇ ਸਾਜ਼ ਵਿਚ ਮਿੱਠੀ, ਝਰਨਾਹਟ ਪੈਦਾ ਕਰ

ਹੌਂਸਲਾ ਢਾਹਿਆਂ ਕਦੀ ਮੰਜ਼ਿਲ ਨਹੀਂ ਮਿਲਦੀ
ਖੰਭਾਂ ਵਿਚ ਤੂੰ ਉਡਨ ਲਈ, ਫਰਫਰਾਹਟ ਪੈਦਾ ਕਰ

ਤੂੰ ਸ਼ੇਰਾਂ ਦਾ ਪੁਤ੍ਰ ਹੈਂ ਪਹਿਚਾਨ ਕਰ ਆਪਣੀ
ਡੌਲਿਆਂ ਵਿਚ ਯੋਧਿਆ ਉਕਸਾਹਟ ਪੈਦਾ ਕਰ

ਅਮਨ ਨਾਲ ਜੀਣਾ ਹੀ ਸਭ ਤੋਂ ਉਤਮ ਧਰਮ ਹੈ,
ਭਾਈਚਾਰੇ ਵਿਚ ਨਾ ਤੜਫਾਟ ਪੈਦਾ ਕਰ

ਕਦੀ ਕਮਜ਼ੋਰ ਆਗੂ ਦੇਸ਼ ਨੂੰ ਨਹੀਂ ਸੇਧ ਦੇ ਸਕਦੇ
ਮੁਰਦਿਆ, ਤੂੰ ਪੈਰਾਂ ਵਿਚ ਕੁਝ ਆਹਟ ਪੈਦਾ ਕਰ

ਹਨੇਰਿਆਂ ਨੂੰ ਚੀਰਨਾ, ਹਰ ਇਕ ਦਾ ਕੰਮ ਨਹੀਂ
ਤੂੰ ਹਨੇਰਿਆਂ ਵਿਚ ਰੌਸ਼ਨੀ ਦੀ ਲਾਟ ਪੈਦਾ ਕਰ

ਹਿੰਮਤ ਕਰਕੇ ਬਦਲ ਦੇ ਵੱਟਾਂ ਪੁਰਾਣੀਆਂ
ਸਾਫ ਸੁਥਰੀ 'ਚੀਮਿਆ' ਤੂੰ ਵਾਟ ਪੈਦਾ ਕਰ।

# .ਗ਼ਜ਼ਲ

—ਮਹਾਂਬੀਰ ਸਿੰਘ 'ਦਰਦੀ'

ਸੁਆਰਥ ਨੂੰ, ਕਦੂਰਤ ਨੂੰ ਦਿਲਾਂ 'ਚੋਂ ਮਿਟਾ ਦੇਵੀਂ
ਦਿਲਾਂ ਦੀ ਮੂਕ ਹੋਈ ਵੇਦਨਾ ਨੂੰ ਜੀਭ ਲਾ ਦੇਵੀਂ

ਸਚਾਈ ਆਖ ਦੇਵੇ, ਆਦਮੀ ਨੂੰ ਹੌਂਸਲਾ ਦੇਵੀਂ
ਖ਼ੁਦਾਵੰਦਾ! ਇਹੋ ਇਕ ਆਸ ਹੈ ਮੇਰੀ ਪੁਗਾ ਦੇਵੀਂ

ਸੁਭਾਅ ਦੀ ਸਾਦਗੀ ਦੇਵੀਂ, ਕੋਈ ਨਿਰਛਲ ਅਦਾ ਦੇਵੀਂ
ਗਰਾਂ ਮੇਰੇ 'ਚ ਜੰਮੀਆਂ ਕੁੜੀਆਂ ਨੂੰ ਰੱਬਾ ਹਯਾ ਦੇਵੀਂ

ਝਮੇਲਾ ਧਰਮ ਦਾ ਸੰਸਾਰ 'ਚੋਂ ਏਦਾਂ ਮੁਕਾ ਦੇਵੀਂ
ਮੁਲਾਣੇ, ਪੰਡਿਤ ਤੇ ਭਾਈ ਜ਼ਰਾ ਬੰਦੇ ਬਣਾ ਦੇਵੀਂ

ਮਰੀਜ਼ਾਂ ਨੂੰ ਦਈਂ ਤੰਦਰੁਸਤੀ, ਭੁੱਖਿਆਂ ਨੂੰ ਦਈਂ ਰੋਟੀ
ਕਿ ਸੰਗ-ਦਿਲ ਕਾਤਲਾਂ ਨੂੰ ਹੋ ਸਕੇ ਤਾਂ ਦਯਾ ਦੇਵੀਂ

ਟਿਕਾਣੇ ਪਹੁੰਚ ਜਾਵੇ ਜ਼ਿੰਦਗੀ ਦਾ ਕਾਰਵਾਂ ਸਾਰਾ
ਹਨੇਰੇ ਰਾਹ ਵਿਚ ਦੀਵੇ ਇਸ ਤਰ੍ਹਾਂ ਥਾਂ ਥਾਂ ਜਗਾ ਦੇਵੀਂ

ਬੜੇ ਚਿਰ ਤੋਂ ਅਵਾਮੀ ਆਸ ਦੇ ਉਜੜੇ ਚਮਨ ਸਾਡੇ
ਦਿਲਾਂ ਦੇ ਬਿਰਛ ਤੇ ਗੁੰਚੇ ਉਮੀਦਾਂ ਦੇ ਖਿੜਾ ਦੇਵੀਂ

ਜੋ ਮਜ਼ਹਬ, ਨਸਲ, ਬੋਲੀ, ਜਾਤ, ਰੰਗ ਦਾ ਫਰਕ ਪਾਵੇ
ਦਿਮਾਗਾਂ 'ਚੋਂ ਅਜੇਹੀ ਸੋਚ ਦਾ ਨਕਸ਼ਾ ਮਿਟਾ ਦੇਵੀਂ

ਸਦਾ ਹਾਕਮ ਸੁਣੇ ਫਰਿਆਦ ਮਹਿਕੂਮਾਂ ਦੀ ਗਹੁ ਕਰਕੇ
ਜਗੀਰੂ ਸੋਚ ਦੀ ਥਾਂ ਲੋਕ-ਸ਼ਾਹੀ ਨੂੰ ਬਿਠਾ ਦੇਵੀਂ

ਦਿਨੋ ਦਿਨ ਬਣ ਰਿਹਾ ਆਦਮ ਨਿਰਾ ਪੁਤਲਾ ਸੁਆਰਥ ਦਾ
ਦਿਸ਼ਾ ਤੋਂ ਹੀਣ ਹੈ ਆਦਮ, ਸਹੀ ਰਸਤਾ ਸੁਝਾ ਦੇਵੀਂ

ਮੁਸ਼ੱਕਤ ਨਾ ਰਹੇ ਭੁੱਖੀ ਤੇ ਮਿਹਨਤ ਨਾ ਰਹੇ ਪਿਆਸੀ,
ਲਹੂ-ਪੀਣੀ ਵਿਵਸਥਾ ਦੇ ਤੂੰ ਥੰਮ ਸਾਰੇ ਗਿਰਾ ਦੇਵੀਂ

ਜਿਨ੍ਹਾਂ ਨੇ ਸੌਂ ਸੌਂ ਰੋੜਾਂ ਤੇ ਲੰਘਾਈ ਉਮਰ ਹੈ ਸਾਰੀ
ਅਜੇਹੇ ਗਮ-ਜ਼ਦਾ ਮਾਸੂਮ ਮੂੰਹਾਂ ਨੂੰ ਹਸਾ ਦੇਵੀਂ

ਮਿਹਰ ਕਰਕੇ ਗੁਨਾਹ ਤੇ ਐਬ ਸਾਰੇ ਬਖਸ਼ ਦਰਦੀ ਦੇ
ਦੁਅ ਕਰਦਾ ਕਿ ਚਰਨਾਂ ਵਿਚ ਨਕਾਰੇ ਨੂੰ ਜਗਾ ਦੇਵੀਂ

*ਪਿੰਡ ਤੇ ਡਾ. ਟਿੱਬਾ, ਜ਼ਿਲਾ ਕਪੂਰਥਲਾ*
*(ਛਪ ਰਹੇ .ਗ਼ਜ਼ਲ ਸੰਗ੍ਰਹਿ 'ਸਵੇਰ ਆਏਗੀ' ਵਿਚੋਂ)*

# ਦੋਹੇ

—ਸੁਵਰਨ ਸਿੰਘ ਵਿਰਕ

ਤਾਰੇ ਦਿਨੇ ਦਿਖਾਂਵਦੇ ਐਸੇ ਪੱਤਰਕਾਰ।
ਸੱਤਾ ਸੁਖ ਭੋਗਣ ਲਈ ਬਣ ਗਏ ਚਾਟੂਕਾਰ।

ਅਫ਼ਸਰ ਅਪ੍ਰਾਧੀ ਘਣੇ ਨੇਤਾ ਥੈਲੀ ਸ਼ਾਹ।
ਪੀਤਾ ਰਲਕੇ ਚਹੁੰਆਂ ਨੇ ਮਿਹਨਤਕਸ਼ ਦਾ ਸਾਹ।

ਡਰ ਕੇ ਮੱਸਿਆ ਕੂੜ ਤੋਂ ਲੀਤੇ ਬੂਹੇ ਢੋਅ।
ਝੀਤਾਂ ਚੋਂ ਕਦ ਦਿਸੇਗੀ ਸਰਘੀ ਦੀ ਨਵਲੋਅ।

ਪੈਸਾ ਮਾਈ ਬਾਪ ਹੈ ਪੈਸਾ ਭੈਣ ਭਰਾ।
ਪੈਸੇ ਹਰ ਸੰਬੰਧ 'ਚੋਂ ਲਿਆ ਹੈ ਨਿੱਘ ਚੁਰਾ।

ਪੈਸਾ ਜੀਵਨ ਇਹਨਾਂ ਦਾ ਪੈਸਾ ਦੀਨ ਈਮਾਨ।
ਪੈਸੇ ਖਾਤਰ ਬਣ ਗਿਆ ਭੱਦਰ ਪੁਰਖ ਸ਼ੈਤਾਨ।

ਪੈਸਾ ਪੈਸਾ ਕੂਕਦੀ ਰੂਹ ਤੋਂ ਸੱਖਣੀ ਦੇਹ।
ਪੈਸੇ ਕਾਰਨ ਪੈ ਰਹੀ ਜਣੇ ਖਣੇ ਸਿਰ ਖੇਹ।

ਕੀਕੂੰ ਰਾਗ ਬੇਸੁਰਾ ਇਹ ਕਰੀਏ ਏਥੋਂ ਬੰਦ।
ਕਿਵੇਂ ਲਿਆਈਏ ਨਾਥ ਜੀ! ਲੋਕ ਹਿੱਤੂ ਪ੍ਰਬੰਧ।

ਜਲਦੀ ਸਭ ਪ੍ਰਿਥਮੀ ਭੱਠ ਲਵਣ ਅਸਮਾਨ।
ਸੱਚ ਕਨਾਲੀ ਕੱਜਿਆ ਕੂੜ ਕਪਟ ਪ੍ਰਧਾਨ।

ਕਦੋਂ ਮਿਲੇਗਾ ਸਭਸ ਨੂੰ ਉਸ ਦਾ ਹਿਸਾ ਸੀਰ।
ਐਸੇ ਲੋਟੂ ਰਾਜ ਦਾ ਹੋਣਾ ਅੰਤ ਅਖੀਰ।

ਇਹ ਹੱਦਾਂ ਇਹ ਵੰਡੀਆਂ ਮੁੱਕ ਜਾਵੇ ਇਹ ਕਾਣ।
ਬੇਗ਼ਮਪੁਰੇ 'ਚ ਵਸੀਏ ਸਾਰੇ ਸੀਨੇ ਤਾਣ।

ਆਦਿ ਪੁਰਖ ਨਾ ਲਿਖਦਾ ਕਿਸੇ ਵੀ ਮਾੜੇ ਲੇਖ।
ਵਰਗ ਚੇਤਨਾ ਮਾਰਨੀ ਏਸ ਰੇਖ 'ਚ ਮੇਖ।

ਚਹੁੰ ਕੂਟਾਂ 'ਚ ਪਸਰੇ ਇਕ ਹਲੇਮੀ ਰਾਜ।
ਭਾਗੋ ਪਾਸੋਂ ਖੋਹ ਕੇ ਲਾਲੋ ਸਿਰ ਧਰ ਤਾਜ।

ਰਸਤਾ ਸਾਡਾ ਤੁਸਾਂ ਦਾ ਹੈ ਇਕੋ ਦੁਸ਼ਵਾਰ।
ਜਿਸ ਮਾਰਗ ਤੇ ਤੁਰਦਿਆਂ ਕਦੇ ਨਾ ਆਵੇ ਹਾਰ।

ਨਾਨਕ ਗੋਬਿੰਦ ਰਾਮ ਸਿੰਘ ਦੱਸੀ ਇਹੋ ਗੀਤ।
ਸਿਰ ਦੇ ਨਾਲ ਨਿਬਾਹੀਏ ਹੱਕ ਸੱਚ ਪ੍ਰਤੀਤ।

*—ਪਿੰਡ ਡਾਕ ਕਰੀਵਾਲਾ ਸਰਸਾ*

# ਹੱਡ-ਬੀਤੀ

—ਰਤਨ ਸਿੰਘ

ਓ ਮੇਰੇ ਪਾਕਿਸਤਾਨੀ ਯਾਰਾ
ਤੇਰਾ ਦੇਸ
ਜੋ ਤੈਨੂੰ ਬਹੁਤ ਪਿਆਰਾ ਏ
ਕਦੇ ਮੇਰਾ ਵੀ ਦੇਸ ਹੁੰਦਾ ਸੀ
ਮੈਂ ਇਸ ਨੂੰ ਕੱਲ੍ਹ ਵੀ ਪਿਆਰ ਕਰਦਾ ਸਾਂ
ਮੈਂ ਇਸ ਨੂੰ ਅੱਜ ਵੀ ਪਿਆਰ ਕਰਦਾ ਹਾਂ।

ਓ ਮੇਰੇ ਪਾਕਿਸਤਾਨੀ ਯਾਰਾ
ਅਸੀਂ ਪੱਗ-ਵੱਟ ਭਰਾ ਨਹੀਂ
ਸੱਕੇ ਭਰਾ ਸਾਂ।
ਮੈਂ ਲਾਹੁੰਦਾ ਸਾਂ
ਤੂੰ ਪਾਉਂਦਾ ਸੈਂ
ਤੂੰ ਲਾਹੁੰਦਾ ਸੈਂ
ਮੈਂ ਪਾਉਂਦਾ ਸੈਂ
ਮੈਂ ਤੇਰੀ ਪਤਿ ਸਾਂ
ਤੂੰ ਮੇਰੀ ਪਤਿ ਸੈਂ
ਮੈਂ ਤੇਰਾ ਸਤਿ ਸਾਂ
ਤੂੰ ਮੇਰਾ ਸਤਿ ਸੈਂ।

ਓ ਮੇਰੇ ਪਾਕਿਸਤਾਨੀ ਯਾਰਾ
ਤਹਿਸੀਲ ਨਾਰੋਵਾਲ ਦੇ ਪਿੰਡ
ਦਾਊਦ ਵਿਚ ਜਾ ਕੇ ਵੇਖ
ਝੰਡੇ ਸ਼ਾਹ ਦੀ ਮਸੀਤ ਦੇ ਲਾਗੇ
ਫੁੱਲਾਂ ਦੇ ਬੂਟਿਆਂ ਥੱਲੇ
ਮੇਰੇ ਸੂਤਕ ਦੀ ਨੂਾਲ ਦੱਬੀ ਏ
ਤੇ ਹਰ ਮੌਸਮ ਦੇ ਵਿਚ
ਜੋ ਉਥੇ ਫੁੱਲ ਖਿੜਦੇ ਨੇ
ਉਹਨਾਂ ਦੇ ਸੋਹਲ ਅੰਗਾਂ ਵਿਚ
ਮੇਰੀ ਹੋਂਦ ਦੀ ਖ਼ੁਸ਼ਬੂ ਪਸਰੀ ਏ।

ਓ ਮੇਰੇ ਪਾਕਿਸਤਾਨੀ ਯਾਰਾ
ਮਿਸਤਰੀ ਨਿਹਾਲ ਚੰਦ ਦੇ ਘਰ
ਹਨੇਰੇ ਪਸਾਰ ਵਿਚ ਜਾ
ਦਵਾਖੇ ਵਿਚ ਬਲਦੇ
ਲਟ-ਲਟ ਦੀਵੇ ਦੀ ਲਾਟ ਵਾਂਗੂ
ਮੇਰੇ ਬਚਪਨ ਦੇ ਹਾਸੇ
ਤੈਨੂੰ ਜੀ-ਆਇਆਂ ਕਹਿਣਗੇ
ਤੇ ਨੁੱਕਰ ਵਿਚ ਰਖਿਆ ਭੜੋਲਾ
ਵੱਡਾ-ਸਾਰਾ ਦਿਲ ਖੋਲ੍ਹ ਕੇ
ਤੈਨੂੰ ਚੰਗੀਆਂ-ਚੰਗੀਆਂ ਚੀਜ਼ਾਂ ਖਾਣ ਨੂੰ ਦੇਊ
ਕਾਠੇ ਕਮਾਦ ਦਾ ਸਰਕਦਾ ਹੋਇਆ ਗੁੜ
ਚੌਧਰੀ ਖਾਨ ਮੁਹੰਮਦ ਦੇ ਘਰੋਂ ਆਏ
ਸ਼ਗਨਾਂ ਦੇ ਲੱਡੂ
ਦੇਸੀ ਘਿਉ ਦੀਆਂ ਬਣੀਆਂ
ਮਾਂਹ ਦੀਆਂ ਪਿੰਨੀਆਂ
ਤੇ ਦੁੱਲੇ ਦੀ ਭੱਠੀ ਦੇ ਭੁੱਜੇ
ਜਵਾਂ ਦੇ ਸੱਤੂ
ਮਿੱਠੀ ਨਾਇਣ ਦੇ ਲਿਆਂਦੇ ਪਤਾਸਿਆਂ ਵਿਚ
ਘੋਲ ਕੇ ਪੀ ਲੈ,
ਓਏ ਇਕ ਦੀ ਥਾਂ
ਲੱਖ ਉਮਰਾਂ ਜੀਅ ਲੈ।

ਓ ਮੇਰੇ ਪਾਕਿਸਤਾਨੀ ਯਾਰਾ
ਤੇਰਾ ਦੇਸ
ਜੋ ਤੈਨੂੰ ਬਹੁਤ ਪਿਆਰਾ ਏ
ਕਦੇ ਮੇਰਾ ਵੀ ਦੇਸ ਹੁੰਦਾ ਸੀ
ਮੈਂ ਇਸ ਨੂੰ ਕੱਲ੍ਹ ਵੀ ਪਿਆਰ ਕਰਦਾ ਸਾਂ
ਮੈਂ ਇਸ ਨੂੰ ਅੱਜ ਵੀ ਪਿਆਰ ਕਰਦਾ ਹਾਂ।

ਓ ਮੇਰੇ ਪਾਕਿਸਤਾਨੀ ਯਾਰਾ
ਤਿੰਨ, ਸਾਢੇ ਤਿੰਨ ਸਾਲ ਦੀ ਉਮਰ ਵਿਚ
ਮੌਲਵੀ ਇਮਾਮਦੀਨ ਦੇ ਕੁੱਛੜ ਚੜ੍ਹਿਆ
ਸਕੂਲ ਨੂੰ ਜਾਂਦਾ
ਮੈਂ ਉਸ ਦੀ ਪੱਗ ਦੇ
ਉੱਚੇ ਸ਼ਮਲੇ ਨੂੰ ਫੜਦਾ ਹਾਂ,
ਤੇ ਟਾਹਲੀ ਦੇ ਰੁੱਖ ਦੇ ਥੱਲੇ
ਤੱਪੜ ਉੱਤੇ ਬੈਠਾ
'ਅਲਿਫ਼ ਸੇ ਆਮ' ਪੜ੍ਹਦਾ ਹਾਂ।

ਛਾਕੇ ਵਾਲੇ ਖੂਹ ਦੀ ਉੱਚੀ ਨਿਸਾਰ ਦੇ ਥੱਲੇ
ਮੈਂ ਹੁਣ ਵੀ ਰੋਜ਼ ਨ੍ਹਾਉਂਦਾ ਹਾਂ,
ਤੇ ਕਿਸੇ ਦੇ ਪੈਰਾਂ ਦੀ
ਫਰਜ਼ੀ ਵੌੜ ਸੁਣਦੇ ਸਾਰ
ਔਲੂ ਵਿਚ ਬੈਠਾ-ਬੈਠਾ ਹੀ
ਆਪਣਾ ਨੰਗਾਪਨ ਛੁਪਾਉਂਦਾ ਹਾਂ

ਨੀਲੀਆਂ ਤੇ ਪੀਲੀਆਂ
ਪਿੜੀਆਂ ਵਾਲਾ ਖਿੱਦੋ
ਜੋ ਮੇਰੀ ਭੂਆ ਨੇ ਬਣਾਇਆ ਸੀ,
ਮੈਂ ਉਹ ਇਕ ਦਿਨ
ਮਿਸਰਾਂ ਦੇ ਪਿੱਪਲ ਦੀ
ਡੂੰਘੀ ਖੋਹ ਵਿਚ ਛੁਪਾਇਆ ਸੀ।
ਉਹਨੂੰ ਕੱਢ ਕੇ ਭੁੜਕਾ
ਉਹ ਖੁੱਲ੍ਹ ਕੇ ਹੱਸ ਪਏਗਾ,
ਤੇ ਮੇਰੇ ਬਚਪਨ ਦੀਆਂ ਸਭ ਗੱਲਾਂ
ਤੈਨੂੰ ਖੋਲ੍ਹ ਕੇ ਦੱਸ ਦਏਗਾ।
ਇੱਕੜ ਗਾਂਦਾ
ਦੁੱਕੜ ਗਾਂਦਾ
ਭੰਬਾ-ਭੌਂ ਦਾ ਗੀਤ ਸੁਣਾਂਦਾ
ਤੈਨੂੰ ਏਦਾਂ ਦੱਸੇਗਾ ਉਹ—
"ਹਾਂ! ਰੱਤੀ ਦੇ ਨਾਂ ਦਾ ਇਕ ਮੁੰਡਾ
ਏਥੇ ਪਿੰਡ ਵਿਚ ਰਹਿੰਦਾ ਸੀ
ਬੜਾ ਹੀ ਭੋਲਾ-ਭਾਲਾ ਸੀ
ਉਹ ਨਿੱਕੇ ਹੁੰਦਿਆਂ
ਪਤਾ ਨਹੀਂ
ਕਿੰਨੇ ਜਨਮਾਂ ਦੀਆਂ ਪੀੜਾਂ ਉਸਨੇ
ਸਾਂਭ-ਸਾਂਭ ਕੇ ਰੱਖੀਆਂ ਸਨ
ਗੱਲੇ-ਗੱਲੇ ਰੋ ਪੈਂਦਾ ਸੀ
ਬਾਤਾਂ ਸੁਨਣ ਦਾ ਸ਼ੌਕ ਬੜਾ ਸੀ
ਬਾਤਾਂ ਦੀਆਂ ਪਰੀਆਂ ਦੇ ਨਾਲ
ਬਾਤਾਂ ਪਾਉਂਦਾ
ਸੁਪਨੇ ਦੇ ਵਿਚ
ਪਰੀਆਂ ਦੇ ਨਾਲ ਖੇਡਦੇ ਹੋਏ ਲੁਕਣਮੀਟੀਆਂ
ਰਾਤ ਲੰਘਾਉਂਦਾ
ਦਿਨ ਦੇ ਵੇਲੇ
ਗਵਾਚਾ-ਗਵਾਚਾ ਜਿਹਾ ਰਹਿੰਦਾ ਸੀ,
ਮਿਸਤਰੀਆਂ ਦੇ ਨਿੱਕੇ ਖੂਹ ਤੇ
ਛੱਪੜ ਕੰਢੇ ਅੰਬ ਦੀ
ਜੋ ਸਮਤਲ ਟਹਿਣੀ
ਉਸ ਦੇ ਉਤੇ ਲੇਟ ਕੇ ਸਿੱਧਾ
ਜਾਂ ਟੇਕ ਲਗਾ ਕੇ
ਬੜਾ ਹੀ ਉਸ ਨੂੰ ਸੁਖ ਮਿਲਦਾ ਸੀ
ਅੱਖਾਂ ਮੀਟੀ ਲੇਟ ਕੇ ਉਥੇ
ਪੱਤਿਆਂ ਵਿਚੋਂ ਲੰਘਦੀ
ਸਰ-ਸਰ ਕਰਦੀ
ਹਵਾ ਦੀ ਮਿੱਠੀ ਚਾਪ ਨੂੰ ਸੁਣਦਾ
ਫੁਰ-ਫੁਰ ਕਰਦੀਆਂ ਚਿੜੀਆਂ ਪਿੱਛੇ
ਫੁਰ-ਫੁਰ ਕਰਦਾ ਮਨ ਉਸ ਦਾ
ਉਡਦਾ ਹੋਇਆ
ਮੈਂ ਆਪ ਵੇਖਿਐ
ਤਿਰਕਾਲਾਂ ਵੇਲੇ
ਦੀਵਿਆਂ ਵਾਂਗੂੰ ਜੱਗ-ਮੱਗ ਕਰਦੇ
ਨਾਰਾਂ ਦੇ ਮੁਖੜੇ
ਬਿਟ-ਬਿਟ ਕਰਦਾ ਇੰਜ ਵਿੰਹਦਾ ਸੀ
ਸੂਰਜ ਜਿਦਾਂ ਅੱਖ ਨਾ ਝਪਕੇ
ਵਿੰਹਦਾ ਹੋਇਆ ਰੂਪ ਧਰਤ ਦਾ
ਇੱਕੜ ਗਾਉਂਦਾ
ਦੁੱਕੜ ਗਾਉਂਦਾ
ਭੰਬਾ-ਭੌਂ ਦਾ ਗੀਤ ਸੁਣਾਉਂਦਾ
ਨੀਲੀਆਂ ਪੀਲੀਆਂ ਪਿੜੀਆਂ ਵਾਲਾ
ਖੇਹਨੂੰ ਏਹ ਸਭ ਦੱਸੂ ਤੈਨੂੰ।

ਓ ਮੇਰੇ ਪਾਕਿਸਤਾਨੀ ਯਾਰਾ
ਤੇਰਾ [illegible]
ਜੋ ਤੈਨੂੰ ਬਹੁਤ ਪਿਆਰਾ ਏ
ਕਦੇ ਮੇਰਾ ਵੀ ਦੇਸ ਹੁੰਦਾ ਸੀ
ਮੈਂ ਇਸ ਨੂੰ ਕੱਲ੍ਹ ਵੀ ਪਿਆਰ ਕਰਦਾ ਸਾਂ
ਮੈਂ ਇਸ ਨੂੰ ਅੱਜ ਵੀ ਪਿਆਰ ਕਰਦਾ ਹਾਂ।

*(ਲੰਬੀ ਕਵਿਤਾ ਦੀ ਪੁਸਤਕ 'ਹੱਡ ਬੀਤੀ' ਵਿਚੋਂ)*

ਕਹਾਣੀ

# ਨੁਹਾਰ

—ਜਸਵੰਤ ਸਿੰਘ ਵਿਰਦੀ

ਲੋਕਾਂ ਨੇ ਕਾਹਲੀ ਨਾਲ ਨੇਤਾ ਨੂੰ ਰੋਕਿਆ ਤਾਂ ਨੇਤਾ ਨੂੰ ਹੈਰਾਨੀ ਹੋਈ। ਕਿਉਂਕਿ ਅੱਗੇ ਲੋਕ ਕਦੀ ਵੀ ਕਿਸੇ ਨੇਤਾ ਨੂੰ ਅਚਾਨਕ ਹੀ ਨਹੀਂ ਸਨ ਰੋਕਦੇ।

ਕੁਝ ਚਿਰ ਲਈ ਨਾ ਨੇਤਾ ਹੀ ਕੁਝ ਬੋਲਿਆ ਅਤੇ ਨਾ ਹੀ ਲੋਕ ਬੋਲ ਸਕੇ। ਸਭੋ ਹੀ ਲੋਕ ਨੇਤਾ ਦੇ ਮੂੰਹ ਵੱਲ ਤੱਕ ਰਹੇ ਸਨ, ਅਤੇ ਨੇਤਾ ਉਨ੍ਹਾਂ ਦੇ ਮਾਸੂਮ ਚਿਹਰਿਆਂ ਨੂੰ ਘੂਰ ਰਿਹਾ ਸੀ।

ਨੇਤਾ ਨੇ ਦੁੱਧ ਚਿੱਟੇ ਖੱਦਰ ਦੇ ਵਸਤਰ ਪਹਿਨੇ ਹੋਏ ਸਨ, ਅਤੇ ਵਸਤਰਾਂ ਨਾਲ ਦੀ ਹੀ ਉਹਦੀ ਘੋਟਵੀਂ ਦਸਤਾਰ ਸੀ। ਗੋਗੜ ਉਹਦੀ ਨਾ ਵਸਤਰਾਂ ਵਿਚ ਸੀ, ਨਾ ਵਸਤਰਾਂ ਤੋਂ ਬਾਹਰ! ਬਸ ਉਹ ਗੋਗੜ ਹੀ ਸੀ!

ਪਿੰਡ ਵਿਚ ਦੋ-ਤਿੰਨ ਘਰਾਂ ਅੰਦਰ ਟੀ. ਵੀ. ਸੈੱਟ ਸਨ। ਉਨ੍ਹਾਂ ਨੇ ਇਹੋ ਜਿਹੇ ਨੇਤਾ ਵਰਗੇ ਲੋਕ ਭਾਸ਼ਣ ਕਰਦੇ ਅਤੇ ਇਨਾਮ ਵੰਡਦੇ ਜਾਂ ਤਸਵੀਰਾਂ ਖਿਚਵਾਉਂਦੇ ਦੇਖੇ ਹੋਏ ਸਨ।

ਤਸਵੀਰਾਂ ਵਿਚ ਉਹ ਮਿਲਾਪੜੇ ਅਤੇ ਮੋਹ-ਭਰੇ ਪ੍ਰਤੀਤ ਹੁੰਦੇ ਸਨ....

'ਤੁਸੀਂ ਮੈਨੂੰ ਕੀ ਸਮਝਕੇ ਰੋਕਿਆ?' ਬਹੁਤ ਸੋਚ ਸੋਚ ਕੇ ਨੇਤਾ ਬੋਲਿਆ, 'ਦੱਸੋ ਤੁਸੀਂ ਮੈਨੂੰ ਕੀ ਸਮਝਿਐ?'

ਲੋਕ ਹਾਲੇ ਵੀ ਕੁਝ ਨਾ ਕਹਿ ਸਕੇ। ਉਨ੍ਹਾਂ ਨੂੰ ਉਮੀਦ ਨਹੀਂ ਸੀ ਕਿ ਨੇਤਾ ਉਨ੍ਹਾਂ ਕੋਲ ਰੁਕੇਗਾ ਅਤੇ ਉਨ੍ਹਾਂ ਦੀ ਗੱਲ ਸੁਣੇਗਾ। ਉਨ੍ਹਾਂ ਨੇ ਤਾਂ ਜਰਨੈਲੀ ਸੜਕ ਤੋਂ ਲੰਘ ਰਹੀ ਇਕ ਲੰਮੀ-ਸਲਮੀ ਕਾਰ ਨੂੰ ਐਵੇਂ ਹੀ ਸ਼ੁਗਲ ਨਾਲ ਹੱਥ ਦੇ ਕੇ ਰੋਕ ਲਿਆ ਸੀ, ਤੇ ਕਾਰ ਵਿਚੋਂ ਨੇਤਾ ਨਿਕਲ ਆਇਆ ਸੀ। ਇਹ ਉਨ੍ਹਾਂ ਨੂੰ ਉਮੀਦ ਨਹੀਂ ਸੀ। ਪਰ ਹੁਣ ਨੇਤਾ ਨੂੰ ਕਾਰ ਵਿਚੋਂ ਨਿਕਲਿਆ ਦੇਖ ਕੇ ਪਿੰਡ ਦੇ ਬਹੁਤ ਸਾਰੇ ਹੋਰ ਲੋਕ ਵੀ ਉਥੇ ਹਥਿਆਰ ਲੈ ਕੇ ਪੁਜ ਗਏ ਸਨ। ਉਨ੍ਹਾਂ ਨੂੰ ਡਰ ਸੀ ਕਿ ਨੇਤਾ ਨੂੰ ਨੇੜਿਓਂ ਦੇਖਣ ਵਾਲੇ ਲੋਕ ਆਪਸ 'ਚ ਦੰਗਾ ਹੀ ਨਾ ਕਰਨ ਲੱਗ ਪੈਣ। ਹਥਿਆਰ ਦੰਗਾਕਾਰੀਆਂ ਨੂੰ ਜ਼ਬਤ ਵਿਚ ਰਖਦੇ ਸਨ। ਅਤੇ ਹੁਣ ਹਥਿਆਰ ਵੀ ਨੇਤਾ ਨੂੰ ਦੇਖ ਰਹੇ ਸਨ।

'ਮੈਂ ਪੁੱਛਿਆ ਸੀ, ਦੱਸੋ ਤੁਸੀਂ ਮੈਨੂੰ ਕੀ ਸਮਝਕੇ ਰੋਕ ਲਿਆ ਸੀ?' ਨੇਤਾ ਨੇ ਫੇਰ ਪੁੱਛਿਆ 'ਕਿਉਂਕਿ ਬੰਦਾ ਉਹੋ ਕੁਝ ਹੀ ਹੁੰਦੈ, ਜੋ ਕੁਝ ਲੋਕ ਉਸ ਨੂੰ ਸਮਝ ਰਹੇ ਹੁੰਦੇ ਨੇ। ਇਸ ਲਈ ਤੁਸੀਂ ਮੈਨੂੰ ਦੱਸੋ, ਮੈਨੂੰ ਕੀ ਸਮਝਦੇ ਹੋ?'

ਲੋਕ ਇਕ ਦੂਸਰੇ ਨੂੰ ਹੁੱਝਾਂ ਮਾਰਨ ਲੱਗ ਪਏ। ਉਹ ਅਨਪੜ੍ਹ ਲੋਕ ਸਨ। ਉਨ੍ਹਾਂ ਦੇ ਪਿੰਡ ਵਿਚ ਪ੍ਰਾਇਮਰੀ ਸਕੂਲ ਵੀ ਨਹੀਂ ਸੀ। ਗੁਰਦੁਆਰੇ ਵਿਚ ਹੀ ਮੁੰਡੇ, ਕੁੜੀਆਂ ਚਿੱਠੀ ਲਿਖਣ ਜੋਗੀ ਪੜ੍ਹਾਈ ਕਰਦੇ ਸਨ।

ਲੋਕ ਸੋਚ ਰਹੇ ਸਨ 'ਇਹ ਨੇਤਾ ਤਾਂ ਬਹੁਤ ਪੜ੍ਹਿਆ-ਲਿਖਿਆ ਹੋਵੇਗਾ, ਤਦੇ ਹੀ ਸਾਨੂੰ ਏਦਾਂ ਦੇ ਔਖੇ ਸਵਾਲ ਕਰ ਰਿਹੈ। ਸਾਨੂੰ ਤਾਂ ਕਦੀ ਕਿਸੇ ਨੇ ਕੋਈ ਸਵਾਲ ਕੀਤਾ ਹੀ ਨਹੀਂ। ਹੁਣ ਇਹਨੂੰ ਕੀ ਜਵਾਬ ਦੇਈਏ? ਪਰ ਸਾਨੂੰ ਤਾਂ, ਇਹ ਵੀ ਨਹੀਂ ਪਤਾ ਕਿ ਇਹ ਕਹਿ ਕੀ ਰਿਹੈ!'

ਅਤੇ ਲੋਕ ਇਕ ਦੂਜੇ ਦਾ ਮੂੰਹ ਤੱਕਣ ਦੇ ਸਿਵਾ ਕੁਝ ਨਾ ਕਰ ਸਕੇ। ਕੁਝ ਨਾ ਕਹਿ ਸਕੇ!

ਕਿੰਨਾ ਹੀ ਚਿਰ ਇਹੋ ਸਥਿਤੀ ਬਣੀ ਰਹੀ, ਜਿਵੇਂ ਸੰਵਾਦ ਦਾ ਮਾਧਿਅਮ ਹੀ ਖਤਮ ਹੋ ਗਿਆ ਹੋਵੇ। ਫੇਰ ਕੁਝ ਬਜ਼ੁਰਗਾਂ ਨੇ ਆਪਸ 'ਚ ਸਿਰ ਜੋੜ ਕੇ ਸਲਾਹ ਕੀਤੀ 'ਨੇਤਾ ਦਾ ਸਵਾਗਤ ਤਾਂ ਕਰਨਾ ਹੀ ਚਾਹੀਦੈ! ਪਰ ਨਾਲ ਹੀ ਇਹਨੂੰ ਪਿੰਡ ਦੀ ਨੁਹਾਰ ਵੀ ਦਿਖਾਣੀ ਚਾਹੀਦੀ ਐ!'

'... ਤੇ ਹੋਰ ਕੀ! ਇਹ ਰਾਜਧਾਨੀ 'ਚ ਬੈਠਕੇ ਲੰਮੇ-ਲੰਮੇ ਭਾਸ਼ਣ ਦੇਣੇ ਅਤੇ ਅਖਬਾਰਾਂ 'ਚ ਨਿੱਤ ਨਵੇਂ ਢੰਗ ਦੀਆਂ ਤਸਵੀਰਾਂ ਛਪਵਾਉਣੀਆਂ ਹੀ ਜਾਣਦੇ ਨੇ...'

'... ਤਸਵੀਰਾਂ ਤਾਂ ਹੁਣ ਹਰ ਕੋਈ ਛਪਵਾ ਰਿਹੈ।'

'... ਜਿਵੇਂ ਨੁਮੈਸ਼ ਹੋਵੇ!'

'... ਤੇ ਹੋਰ ਕੀ ਐ ਜ਼ਿੰਦਗੀ?'

ਕਿਸੇ ਬਜ਼ੁਰਗ ਨੇ ਹੌਲੀ ਜਿਹੀ ਕਿਹਾ, 'ਪਰ ਹੁਣ ਇਹ ਦੂਰੋਂ ਆਇਐ, ਇਹਦਾ ਆਦਰ-ਮਾਣ ਤਾਂ ਕਰਨਾ ਹੀ ਹੋਇਐ!'

'ਕਿਉਂ ਨਹੀਂ।' ਕਿਸੇ ਹੋਰ ਬਜ਼ੁਰਗ ਨੇ ਜਵਾਬ ਦਿੱਤਾ, 'ਕਰੋ ਇਹਦਾ ਜੋ ਕੁਝ ਕਰਨੈ!'

ਨੇਤਾ ਜੀ ਕੋਲ ਆਪਣੀ ਕਾਰ ਸੀ, ਪਰ ਉਹ ਕਾਰ ਨੂੰ

ਜਰਨੈਲੀ ਸੜਕ 'ਤੇ ਹੀ ਛੱਡ ਆਏ ਸਨ। ਜਰਨੈਲੀ ਸੜਕ ਤੋਂ ਪਿੰਡ ਤੱਕ ਪੁਜਣ ਲਈ ਕਦੀ ਸੰਪਰਕ ਸੜਕ ਬਣੀ ਸੀ, ਪਰ ਉਹ ਸ਼ਾਇਦ ਪਿਛਲੇ ਵੇਲਿਆਂ ਦੀ ਗੱਲ ਹੋ ਕੇ ਰਹਿ ਗਈ ਸੀ। ਹੁਣ ਲੋਕ ਸੰਪਰਕ ਸੜਕ ਦੇ ਇਤਿਹਾਸ ਦੀ ਗੱਲ ਹੀ ਕਰਦੇ ਸਨ।

ਪਿੰਡ ਦੀਆਂ ਗਲੀਆਂ ਵੀ ਤੰਗ ਸਨ, ਘੱਟਾ ਵੀ ਬਹੁਤ ਉਡਦਾ ਸੀ ਅਤੇ ਚਿੱਕੜ ਵੀ ਬਹੁਤ ਸੀ। ਇਸ ਲਈ ਪਿੰਡ ਦੇ ਕੁਝ ਗਭਰੂ ਪਿੰਡ ਜਾਕੇ ਇਕ ਗਧਾ ਫੜ ਲਿਆਏ ਤੇ ਉਨ੍ਹਾਂ ਨੇ ਨੇਤਾ ਨੂੰ ਬੜੇ ਆਦਰ-ਮਾਣ ਨਾਲ ਗਧੇ ਉਪਰ ਬਿਠਾ ਲਿਆ। ਨੇਤਾ ਬੈਠਦਾ ਨਹੀਂ ਸੀ ਪਰ ਲੋਕਾਂ ਨੇ ਨਿਮਰਤਾ ਨਾਲ ਕਿਹਾ, 'ਆਪ ਦਾ ਸੁਆਗਤ ਜੁ ਕਰਨਾ ਹੋਇਐ!'

ਕੁਝ ਹੋਰ ਲੋਕਾਂ ਨੇ ਕਨੇਰ ਦੇ ਫੁੱਲਾਂ ਦਾ ਹਾਰ ਬਣਾ ਕੇ ਨੇਤਾ ਦੇ ਗਲੇ ਵਿਚ ਪਾ ਦਿੱਤਾ।

'ਹੁਣ ?' ਨੇਤਾ ਨੇ ਪੁੱਛਿਆ, 'ਦੱਸੋ!'

'ਸਾਡੇ ਪਿੰਡ ਦੀ ਨੁਹਾਰ ਦੇਖੋ!' ਭੀੜ ਦੀ ਆਵਾਜ਼ ਸੀ।

'ਪਿੰਡ ?'

'ਹਾਂ ਆਂ.... ਪਿੰਡ!'

'ਤਾਂ ਚਲੋ....'

ਨੇਤਾ ਦੇ ਅੱਗੇ ਅਤੇ ਪਿੱਛੇ ਲੋਕਾਂ ਦੀ ਭੀੜ ਸੀ, ਤੇ ਉਹਦੇ ਨਾਲ ਪੈਹੇ ਦਾ, ਗਲੀਆਂ ਦਾ ਘੱਟਾ ਉਭਰਕੇ ਚੱਲ ਰਿਹਾ ਸੀ। ਉਹ ਵੀ ਕਾਫੀ ਹੋ ਗਿਆ ਸੀ।

ਜਿਸ ਵੇਲੇ ਲੋਕਾਂ ਨੇ ਨੇਤਾ ਨੂੰ ਗਧੇ 'ਤੇ ਬਿਠਾਇਆ ਤਾਂ ਉਹਨੂੰ ਬਹੁਤ ਤਕਲੀਫ ਮਹਿਸੂਸ ਹੋਈ ਸੀ, '... ਤਾਂ ਇਹ ਪੇਂਡੂ ਲੋਕ ਮੈਨੂੰ ਗਧੇ ਦੇ ਕਾਬਿਲ ਸਮਝਦੇ ਨੇ ?'

ਪਰ ਹੁਣ ਉਹ ਗਧੇ ਉਪਰ ਬੈਠਾ ਪਿੰਡ ਦੀਆਂ ਗਲੀਆਂ ਵਿਚੋਂ ਲੰਘ ਰਿਹਾ ਸੀ ਤਾਂ ਉਹਦੇ ਗਲੇ ਵਿਚ ਕਨੇਰ ਦੇ ਫੁੱਲਾਂ ਦਾ ਪਾਇਆ ਹੋਇਆ ਹਾਰ ਝੂਲ ਰਿਹਾ ਸੀ...। ਤੇ ਪਿੰਡ ਦੇ ਲੋਕਾਂ ਦੀ ਭੀੜ ਉਹਦੇ ਅੱਗੇ ਪਿੱਛੇ ਸੀ...। ਲੋਕਾਂ ਨੇ ਡਾਂਗਾਂ, ਗੰਡਾਸੇ ਅਤੇ ਛਵ੍ਹੀਆਂ ਚੁੱਕੀਆਂ ਹੋਈਆਂ ਸਨ। ਲੱਗ ਰਿਹਾ ਸੀ ਜਿਵੇਂ ਉਹ ਕਿਸੇ ਮੇਲੇ ਵਿਚ ਹੋਣ। ਪਰ ਉਹ ਮੇਲਾ ਅਚਾਨਕ ਹੀ ਉਨ੍ਹਾਂ ਦੇ ਸਿਰ ਆ ਪਿਆ ਸੀ। ਤਦੇ ਹੀ ਉਹ ਧੋਤੇ ਹੋਏ ਕੱਪੜੇ ਨਹੀਂ ਸਨ ਪਾ ਸਕੇ।

ਨੇਤਾ ਦਾ ਗਧਾ ਜਿਸ ਗਲੀ ਵਿਚ ਵੀ ਮੁੜਦਾ, ਮੁੰਡੀਰ ਉਹਦੇ ਅੱਗੇ-ਪਿੱਛੇ ਚਲ ਪੈਂਦੀ, ਅਤੇ ਉਹ ਮੁੰਡ-ਮੁੰਡੀਰ ਨੇਤਾ ਨੂੰ ਕਹੀ ਜਾਂਦੀ, 'ਅਗੇ ਚਿੱਕੜ ਐ ਜੀ! ਗਧਾ ਪਾਸੇ ਕਰਕੇ ਚਲੋ, ਤੁਹਾਡੇ ਕਪੜੇ ਲਿੱਬੜ ਜਾਣਗੇ।'

ਕੋਈ ਗਭਰੂ ਲਲਕਾਰਦਾ, 'ਓਏ ਅੱਗੇ ਗਲੀ 'ਚ ਡੂੰਘਾ ਟੋਇਆ ਵੀ ਏ, ਕਿਤੇ ਗਧਾ ਡਿੱਗ ਹੀ ਨਾ ਪਵੇ!'

ਨੇਤਾ ਬੇਚੈਨ ਹੋ ਰਿਹਾ ਸੀ ਪਰ ਉਹ ਬੇਵੱਸ ਲੱਗਦਾ ਸੀ। ਉਹਦਾ ਜੀਅ ਕਰਦਾ ਸੀ ਕਿ ਮੋਟੀਆਂ ਮੋਟੀਆਂ ਗਾਲ੍ਹਾਂ ਦਾ ਭਾਸ਼ਣ ਕਰੇ, ਪਰ ਉਹਨੇ ਮੂੰਹ ਬੰਦ ਕੀਤੀ ਰੱਖਿਆ, ਕਿਉਂਕਿ ਘੱਟਾ ਉਹਦੇ ਅੰਦਰ ਜਾ ਰਿਹਾ ਸੀ।

ਕਿਸੇ ਹੋਰ ਦੀ ਆਵਾਜ਼ ਆਈ, 'ਓਏ ਤੁਸੀਂ ਠੀਕ ਰਾਹੇ ਨਹੀਂ ਪਏ!'

'ਫੇਰ ਕਿਧਰ ਦੀ ਜਾਂਦੇ ?'

'ਕਿਸੇ ਹੋਰ ਗਲੀ ਵਿਚੀਂ!'

'ਆਪਣੇ ਪਿੰਡ ਦੀ ਗਲੀ ਵਿਚੀਂ!'

'ਆਪਣੇ ਪਿੰਡ ਦੀ ਗਲੀ ਵਿਚੀਂ... ਕਿ ਰਾਜਧਾਨੀ ਵਿਚੀਂ ?'

'ਚੁੱਪ ਕਰੋ! ਚੁੱਪ ਕਰੋ!'

ਲੋਕ ਹੱਸ ਪਏ।

ਇਕ ਗਭਰੂ ਨੇਤਾ ਦੇ ਪਿੱਛੇ ਪੱਖਾ ਝੱਲਦਾ ਜਾ ਰਿਹਾ ਸੀ। ਉਹਨੂੰ ਨੇਤਾ ਨੇ ਪੁੱਛਿਆ, 'ਪਿੰਡ 'ਚ ਬਿਜਲੀ ਨਹੀਂ ਆਈ ?'

ਕਈਆਂ ਨੇ 'ਨਾਂਹ' 'ਚ ਸਿਰ ਹਿਲਾ ਕੇ ਜਵਾਬ ਦਿੱਤਾ ਕਈ ਹੋਰ ਬੋਲੇ, 'ਇਥੇ ਕੋਈ ਸਕੂਲ ਵੀ ਨਹੀਂ, ਤੇ ਨਾ ਹੀ ਕੋਈ ਠੇਕਾ।'

ਨੇਤਾ ਨੇ ਕਿਹਾ-'ਪਰ ਠੇਕਾ ਤਾਂ ਹਰ ਪਿੰਡ 'ਚ ਹੁੰਦੈ!'

'ਜੀ, ਇਥੇ ਨਹੀਂ...'

ਨੇਤਾ ਨੇ ਸੋਚਿਆ-'ਨਰਕ ਹੋਰ ਕੀ ਹੁੰਦੈ ?'

ਫੇਰ ਨੇਤਾ ਨੇ ਬਰਾਬਰ ਚਲ ਰਹੇ ਇਕ ਬਜ਼ੁਰਗ ਨੂੰ ਪੁੱਛਿਆ 'ਇਹ ਪਿੰਡ ਵੀ ਮੇਰੇ ਹਲਕੇ 'ਚ ਐ ?'

'ਆਹੋ ਜੀ...'

'ਕੀ ਤੁਸੀਂ ਮੈਨੂੰ ਵੋਟਾਂ ਪਾਈਆਂ ਸਨ ?'

'ਪਤਾ ਨਹੀਂ ਜੀ...'

'ਕਿਉਂ ਨਹੀਂ ਪਤਾ ?' ਨੇਤਾ ਔਖਾ ਹੋ ਗਿਆ। ਤਾਂ ਬਜ਼ੁਰਗ ਨੇ ਬੇਵਸੀ ਨਾਲ ਕਿਹਾ, 'ਇਥੇ ਕਦੀ ਕੋਈ ਆਇਆ ਹੀ ਨਹ ਸੀ...'

'ਕੋਈ ਵੋਟਾਂ ਲੈਣ ਵੀ ਨਹੀਂ ਆਇਆ ?'

'ਨਹੀਂ ਜੀ!'

'ਫੇਰ ਤੁਸੀਂ ਮੈਨੂੰ ਦੱਸਣਾ ਸੀ!' ਨੇਤਾ ਨੇ ਹਲੀਮੀ ਨਾ ਕਿਹਾ ਤਾਂ ਬਜ਼ੁਰਗ ਨੇ ਮਾਸੂਮੀਅਤ ਨਾਲ ਪੁੱਛਿਆ-'ਜੀ,

ਦੱਸਦੇ ?'

'ਕਿ ਤੁਹਾਡੇ ਪਿੰਡ ਦੀ ਇਹ ਹਾਲਤ...?'

'ਜੀ, ਕਈ ਗਭਰੂ ਤੁਹਾਡੇ ਕੋਲ ਰਾਜਧਾਨੀ 'ਚ ਗਏ ਸਨ...'

ਨੇਤਾ ਨੇ ਮੋਢੇ ਛੰਡੇ, 'ਉਹ ਮੈਨੂੰ ਨਹੀਂ ਮਿਲੇ।'

'ਜੀ, ਉਹ ਪੁਲਿਸ ਨੇ ਫੜ ਲਏ ਸਨ...'

'ਤਦੇ ਹੀ ਮੈਨੂੰ ਨਹੀਂ ਮਿਲ ਸਕੇ...'

ਬਜ਼ੁਰਗ ਚੁੱਪ ਕਰ ਗਿਆ। ਉਹਦਾ ਜੀਅ ਕਰਦਾ ਸੀ ਕਿ ਨੇਤਾ ਨਾਲ ਕੁਝ ਹੋਰ ਗੱਲਾਂ ਵੀ ਕਰੇ, ਪਰ ਉਹ ਚੁੱਪ ਕੀਤਾ ਰਿਹਾ।

ਨੇਤਾ ਦਾ ਗਧਾ ਗਲੀਆਂ ਦੀਆਂ ਉੱਚੀ-ਨੀਵੀਂ ਧਰਤੀ ਉਪਰ ਦੀ ਡਿੱਕੋ-ਡੋਲੇ ਖਾਂਦਾ ਜਾ ਰਿਹਾ ਸੀ, ਪਰ ਉਹ ਡਿਗਦਾ ਨਹੀਂ ਸੀ। ਉਹ ਗਧਾ ਗਲੀਆਂ ਦਾ ਭੇਤੀ ਸੀ। ਕੁਝ ਛੋਕਰੇ ਉਹਨੂੰ ਸੇਧ ਵੀ ਦੇ ਰਹੇ ਸਨ। ਉਨ੍ਹਾਂ ਦੀ ਉਮਰ ਸਕੂਲ 'ਚ ਪੜ੍ਹਨ ਦੀ ਸੀ, ਪਰ ਉਨ੍ਹਾਂ ਕੋਲ ਨਾ ਕਿਤਾਬਾਂ ਤੇ ਨਾ ਹੀ ਵਸਤਰ ਸਨ। ਕਈਆਂ ਨੇ ਤਾਂ ਕੇਵਲ ਇਕ ਝੱਗਾ ਹੀ ਪਾਇਆ ਹੋਇਆ ਸੀ। ਉਨ੍ਹਾਂ ਦੇ ਨੱਕ ਵੀ ਵਗਦੇ ਸਨ ਪਰ ਉਹ ਸੁੜਕਾ ਮਾਰਕੇ ਸਭ ਕੁਝ ਅੰਦਰ ਲੰਘਾ ਲੈਂਦੇ ਸਨ। ਨੇਤਾ ਨੇ ਉਨ੍ਹਾਂ ਛੋਕਰਿਆਂ ਨੂੰ ਦੇਖਕੇ ਨੀਵੀਂ ਪਾ ਲਈ।

ਫੇਰ ਨੇਤਾ ਨੇ ਦੇਖਿਆ ਕਿ ਕੁਝ ਮੁਟਿਆਰਾਂ ਸਿਰਾਂ 'ਤੇ ਦੋ-ਦੋ ਘੜੇ ਰੱਖੀ ਪਾਣੀ ਲੈਣ ਲਈ ਜਾ ਰਹੀਆਂ ਸਨ। ਉਨ੍ਹਾਂ ਦੇ ਕੱਪੜੇ ਮੈਲੇ, ਟਾਕੀਆਂ ਲੱਗੇ ਅਤੇ ਕਈ ਹਾਲਤਾਂ 'ਚ ਫਟੇ ਹੋਏ ਵੀ ਸਨ, ਪਰ ਉਹ ਕੁਦਰਤ ਦੀ ਅਨੋਖੀ ਕਾਰੀਗਰੀ ਦਾ ਵਧੀਆ ਨਮੂਨਾ ਸਨ। ਸੂਰਜ ਦੀ ਧੁੱਪ ਨਾਲ ਉਨ੍ਹਾਂ ਦੇ ਰੰਗ ਰੂਪ ਖਿੜਖਿੜ ਦਿਸ ਰਹੇ ਸਨ।

'ਸੁੰਦਰਤਾ ਤਾਂ ਇਥੇ ਵੀ ਹੈ।' ਨੇਤਾ ਨੂੰ ਖਿਆਲ ਆਇਆ—'ਭਾਵੇਂ ਫਟੇ ਪੁਰਾਣੇ ਕੱਪੜਿਆਂ ਵਿਚ ਹੀ ਹੈ। ਰਾਜਧਾਨੀ 'ਚ ਇਹ ਰੰਨਾਂ ਵੀ ਸੁੰਦਰਤਾ-ਮੁਕਾਬਲਾ ਜਿੱਤ ਸਕਦੀਆਂ ਨੇ!'

'ਇਹ ਛੋਕਰੀਆਂ ਕਿਥੇ ਚੱਲੀਆਂ ਨੇ ?' ਨੇਤਾ ਨੇ ਪੁੱਛਿਆ। ਤਾਂ ਕਿਸੇ ਗਭਰੂ ਨੇ ਛੋਕਰੀਆਂ ਵੱਲ ਦੇਖ ਕੇ ਕਿਹਾ, 'ਪਾਣੀ ਲੈਣ ਲਈ, ਖੂਹ 'ਤੇ....'

ਨੇਤਾ ਨੇ ਪ੍ਰੇਸ਼ਾਨੀ ਨਾਲ ਪੁੱਛਿਆ, 'ਜੇ ਵੀਰਾਨੇ 'ਚ ਇਨ੍ਹਾਂ ਨੂੰ ਕਿਸੇ ਨੇ ਘੇਰਿਆ ?'

ਗਭਰੂ ਨੇ ਗੰਡਾਸਾ ਉਲਾਰਕੇ ਜਵਾਬ ਦਿੱਤਾ, 'ਉਹਦੇ ਡੱਕਰੇ ਕਰ ਦਿਆਂਗੇ!'

ਉਹਦੇ ਨਾਲਦੇ ਨੇ ਹਵਾ 'ਚ ਤਲਵਾਰ ਘੁੰਮਾਈ। ਪਰ ਉਹ ਤਲਵਾਰ ਗਧੇ ਦੇ ਕੋਲ ਹੋ ਕੇ ਨੇਤਾ ਤੱਕ ਪੁਜ ਗਈ।

'ਉਹ ਮਾਫ ਕਰਨਾ!' ਗਭਰੂ ਨੇ ਕਿਹਾ, 'ਮੇਰਾ ਮਤਲਬ ਸੀ ਕਿ ਅਸੀਂ ਧੀਆਂ-ਭੈਣਾਂ ਦੀ ਰਾਖੀ ਕਰਨੀ ਜਾਣਦੇ ਹਾਂ...'

ਨੇਤਾ ਨੇ ਕਾਹਲੀ ਨਾਲ ਆਪਣੀ ਪੋਚਵੀਂ ਪੱਗ ਨੂੰ ਹੱਥ ਪਾਇਆ, ਪਰ ਤਲਵਾਰ ਪੱਗ ਦੇ ਨੇੜੇ ਨਹੀਂ ਆਈ ਸੀ।

ਇਹ ਦ੍ਰਿਸ਼ ਦੇਖ ਕੇ ਕਈ ਲੋਕ ਮੁਸਕੜੀ ਹੱਸ ਪਏ ਪਰ ਉਨ੍ਹਾਂ ਨੇ ਚਿਹਰਿਆਂ 'ਤੇ ਹੱਥ ਰੱਖ ਲਏ ਸਨ। ਉਨ੍ਹਾਂ ਦਾ ਮਤਲਬ ਸੀ—'ਨੇਤਾ ਕਿਤੇ ਨਾਰਾਜ਼ ਨਾ ਹੋ ਜਾਵੇ।'

ਪਿੰਡ ਦੇ ਵਿਚਕਾਰ ਬੋਹੜ ਥੱਲੇ, ਜਿਥੇ ਬੁੱਢਿਆਂ ਦੀ ਪਰ੍ਹੇ ਲਗਦੀ ਸੀ-ਉਥੇ ਇਕ ਬੁੱਢੇ ਨੇ ਨੇਤਾ ਦੇ ਗਧੇ ਨੂੰ ਰੋਕ ਕੇ ਕਿਹਾ, 'ਧੰਨ ਭਾਗ! ਨਹੀਂ ਰੀਸਾਂ!'

ਨੇਤਾ ਘਬਰਾ ਗਿਆ। ਪਤਾ ਨਹੀਂ ਉਹ ਬੁੱਢਾ ਨੇਤਾ ਨੂੰ ਕਹਿ ਰਿਹਾ ਸੀ ਕਿ ਗਧੇ ਨੂੰ! ਉਸੇ ਬੁੱਢੇ ਨੇ ਫੇਰ ਕਿਹਾ, 'ਨੇਤਾ, ਕੁਝ ਸਾਡੇ ਪਿੰਡ ਦਾ ਵੀ ਖਿਆਲ ਕਰ! ਰਾਜਧਾਨੀ ਨੇ ਸਦਾ ਨਹੀਂ ਵਫਾ ਕਰਨੀ!'

ਨੇਤਾ ਚੁੱਪ ਰਿਹਾ। ਹਰ ਜਣੇ-ਖਣੇ ਦੀ ਗੱਲ ਸੁਣਨੀ ਅਤੇ ਦਰਗੁਜ਼ਰ ਕਰ ਦੇਣੀ ਉਨ੍ਹਾਂ ਨੇ ਸੁਭਾਅ ਹੀ ਬਣਾ ਲਿਆ ਸੀ। ਉਹ ਵਧ ਤੋਂ ਵੱਧ ਇਹ ਕਰ ਸਕਦਾ ਸੀ ਕਿ ਮੁਸਕਰਾ ਪੈਂਦਾ, ਪਰ ਪਿੰਡ ਵਿਚ ਉਹਨੂੰ ਘੱਟੇ ਨੇ ਪ੍ਰੇਸ਼ਾਨ ਕਰ ਦਿੱਤਾ ਸੀ। ਚਿਕੜ ਦੀ ਬੂ ਵੀ ਉਹਦੀਆਂ ਨਾਸਾਂ ਨੂੰ ਚੜ੍ਹ ਰਹੀ ਸੀ। ਉਹ ਬੇਚੈਨੀ ਨਾਲ ਸੋਚ ਰਿਹਾ ਸੀ—'ਪਤਾ ਨਹੀਂ ਇਹ ਲੋਕ ਕਿਵੇਂ ਜੀਉਂਦੇ ਨੇ!'

ਪਰ ਉਹਨੂੰ ਲੋਕਾਂ 'ਤੇ ਤਰਸ ਨਹੀਂ ਆਇਆ। ਉਹਦਾ ਖਿਆਲ ਸੀ-'ਤਰਸ ਗੁਲਾਮਾਂ 'ਤੇ ਕੀਤਾ ਜਾਂਦੈ, ਇਹ ਤਾਂ ਆਜ਼ਾਦ ਨੇ... ਆਪਣੀ ਕਿਸਮਤ ਦੇ ਆਪ ਮਾਲਿਕ

ਪਿੰਡ ਦੇ ਗੁਰਦਵਾਰੇ 'ਚ ਨੇਤਾ ਨੂੰ ਸਿਰੋਪਾ ਦਿੱਤਾ ਗਿਆ। ਪਰ ਉਹਨੇ ਭਾਸ਼ਣ ਨਾ ਕੀਤਾ। ਲੋਕਾਂ ਨੂੰ ਇਸ ਗੱਲ ਨਾਲ ਨਿਰਾਸ਼ਾ ਹੋਈ। ਉਹ ਨੇਤਾ ਨੂੰ ਭਾਸ਼ਣ ਕਰਦਾ ਦੇਖਣਾ ਚਾਹੁੰਦੇ ਸਨ ਜਿਵੇਂ ਟੀ. ਵੀ. 'ਚ ਦੇਖਦੇ ਸਨ।

ਕੁਝ ਨੌਜਵਾਨਾਂ ਨੇ ਘੱਟੇ ਮਿੱਟੀ ਵਿਚ ਹੀ ਭੰਗੜਾ ਪਾ ਕੇ ਨੇਤਾ ਨੂੰ ਖੁਸ਼ ਕਰਨ ਦਾ ਯਤਨ ਕੀਤਾ। ਉਹ ਗਾ ਰਹੇ ਸਨ :

ਆਜਾ ਮੇਰੇ ਪਿੰਡ ਦੀ ਨੁਹਾਰ ਦੇਖ ਜਾ!
ਲੱਕ ਲੱਕ ਉਡਦਾ ਗੁਬਾਰ ਦੇਖ ਜਾ!

ਪਰ ਨੇਤਾ ਉਨ੍ਹਾਂ ਗਭਰੂਆਂ ਕੋਲ ਰੁੱਕਿਆ ਨਹੀਂ ਸੀ....

ਨੇਤਾ ਨੇ ਸਿਰੋਪਾ ਲਿਆ ਤੇ ਉਹ ਕਾਹਲੀ ਨਾਲ ਪੈਦਲ ਹੀ ਜਰਨੈਲੀ ਸੜਕ ਵੱਲ ਟੁਰ ਪਿਆ। ਕਈ ਲੋਕਾਂ ਨੇ ਉਹਨੂੰ ਕਿਹਾ, 'ਤੁਸੀਂ ਪੈਦਲ ਚਲਣ ਦੇ ਆਦੀ ਨਹੀਂ, ਨਾਲੇ ਇਹ ਕਿਹੜੀਆਂ ਰਾਜਧਾਨੀ ਦੀਆਂ ਸੜਕਾਂ ਨੇ ? ਗਧੇ 'ਤੇ ਬੈਠ ਚਲੋ! ਪੈਦਲ ਚੱਲ ਕੇ ਕਿਤੇ ਗਿੱਟੇ ਨੂੰ ਮਚਕੋੜ ਹੀ ਨਾ ਆ ਜਾਵੇ।'

ਪਰ ਨੇਤਾ ਪੈਦਲ ਹੀ ਪਿੰਡੋਂ ਬਾਹਰ ਨਿਕਲ ਗਿਆ। ਗਧਾ ਉਹਦੇ ਨਾਲ ਨਾਲ ਹੀ ਚਲਦਾ ਰਿਹਾ। ਗਧੇ ਦੀ ਨੇਤਾ ਨੂੰ ਲੋੜ ਨਹੀਂ ਪਈ, ਅਤੇ ਜਰਨੈਲੀ ਸੜਕ ਆ ਗਈ, ਜਿਹੜੀ ਰਾਜਧਾਨੀ ਵੱਲ ਜਾਂਦੀ ਸੀ।

ਉਥੇ ਜਰਨੈਲੀ ਸੜਕ 'ਤੇ ਉਹਨੇ ਹੱਥ ਜੋੜਕੇ ਲੋਕਾਂ ਨੂੰ ਕਿਹਾ, 'ਤੁਹਾਡਾ ਵੀ ਸ਼ੁਕਰੀਆ ਅਤੇ ਤੁਹਾਡੇ ਗਧੇ ਦਾ ਵੀ....'

ਇਕ ਗਭਰੂ ਨੇ ਹੱਸ ਕੇ ਕਿਹਾ, 'ਜੀ, ਐਹ ਗਧਾ ਵੀ ਰਾਜਧਾਨੀ 'ਚ ਲੈ ਜਾਵੋ!'

'ਉਥੇ ਥਾਂ ਨਹੀਂ....।'

'ਕਿਉਂ ਜੀ ?' ਗਭਰੂ ਫੇਰ ਬੋਲਿਆ, 'ਉਥੇ ਤਾਂ ਹਰ ਕਿਸਮ ਦਾ....'

ਨੇਤਾ ਨੇ ਤਲਖੀ ਨਾਲ ਜਵਾਬ ਦਿੱਤਾ, 'ਉਥੇ ਪਹਿਲਾਂ ਹੀ ਏਦਾਂ ਦੇ ਬਹੁਤ ਨੇ...'

ਭੀੜ ਵਿਚੋਂ ਕਈਆਂ ਨੇ ਪੁੱਛਿਆ, 'ਜੀ, ਫੇਰ ਸਾਡਾ ਕੁਝ ਬਣੂੰ ?'

ਨੇਤਾ ਬੋਲਿਆ, 'ਤੁਸੀਂ ਐਹ ਗਧਾ ਸੰਭਾਲ ਕੇ ਰੱਖੋ! ਤੁਹਾਡੇ ਕੰਮ ਆਵੇਗਾ...'

ਲੋਕਾਂ ਨੇ ਮਾਸੂਮੀਅਤ ਨਾਲ ਪੁੱਛਿਆ- 'ਜੀ, ਕਿਵੇਂ ?'

'ਇਹ ਬਹੁਤ ਕੀਮਤੀ ਹੈ...'

'ਤੇ ਜੀ ਅਸੀਂ ?'

'ਤੁਸੀਂ ਵੀ ਇਹਦੇ ਵਰਗੇ ਹੀ ਹੋ...'

'ਤਾਂ ਜੀ, ਤੁਸੀਂ ਸਾਨੂੰ ਕੀ ਸਮਝਦੇ ਹੋ ? ਲੋਕ ਇਕਦਮ ਬੋਲ ਪਏ ਤਾਂ ਨੇਤਾ ਨੇ ਕਾਰ ਵਿਚ ਬੈਠਦਿਆਂ ਜਵਾਬ ਦਿੱਤਾ, 'ਕਦੀ ਫੇਰ ਆਇਆ ਤਾਂ ਦੱਸਾਂਗਾ..."

ਇਕ ਪੰਦਰਾਂ ਵਰ੍ਹਿਆਂ ਦਾ ਮੁੰਡਾ ਨੇਤਾ ਲਈ ਕਨੇਰ ਦੇ ਫੁੱਲਾਂ ਦਾ ਗੁਲਦਸਤਾ ਲੈ ਕੇ ਕਾਹਲੀ ਨਾਲ ਅੱਗੇ ਵਧਿਆ, ਪਰ ਨੇਤਾ ਦੀ ਕਾਰ ਧੂੜ ਉਡਾਉਂਦੀ ਹੋਈ ਰਾਜਧਾਨੀ ਤੱਕ ਪੁੱਜ ਗਈ ਸੀ।

*-੯੬-ਗੋਲਡਨ ਐਵਿਨੀਊ ਫੇਜ਼-੧,*
*ਜਲੰਧਰ-੧੪੪੦੨੨*

# ਮੇਰਾ ਸਰਮਾਇਆ

*—ਸੁਰਿੰਦਰ ਕੌਰ ਖਰਲ*

ਉਹ ਪਲ
ਮੇਰਾ ਸਰਮਾਇਆ ਨੇ
ਜਿਨ੍ਹਾਂ ਪਲਾਂ 'ਚ
ਤੂੰ ਪਰਤੱਖ
ਮੇਰੇ ਸਾਹਵੇਂ ਬੈਠਾ ਸੈਂ।

ਤੇ ਮੈਂ
ਤੇਰੇ ਏਨਾ ਨੇੜੇ
ਕਿ
ਤੇਰੇ ਜਿਸਮ ਦੀ ਖੁਸ਼ਬੂ
ਮੇਰੇ ਸਾਹਾਂ 'ਚ ਰਚ ਰਹੀ ਸੀ

ਤੇ ਉਸ ਵੇਲੇ
ਜੀਅ ਕਰਦਾ ਸੀ ਕਿ
ਇਨ੍ਹਾਂ
ਬਸ ਦੋ ਕੁ ਮਿੰਟ ਦੇ
ਪਲਾਂ ਨੂੰ
ਮੈਂ ਕਿਵੇਂ ਨਾ ਕਿਵੇਂ
ਰੋਕ ਲਵਾਂ!
ਫੜ ਲਵਾਂ!!
ਸਾਂਭ ਲਵਾਂ!!!
ਪਰ ਸਮਾਂ ਕਿਥੇ ਰੁਕਦਾ ਹੈ ?

ਮੇਰੇ ਦਿਲ 'ਚੋਂ ਲੰਘਦੇ
ਮੇਰੀ ਆਤਮਾ ਨੂੰ ਸਰਸ਼ਾਰ ਕਰਦੇ
ਉਹ ਚੰਦ ਹੁਸੀਨ ਪਲ
ਹੁਣ ਮੇਰਾ ਸਰਮਾਇਆ ਨੇ
ਇਹ ਪਲ
ਹੁਣ ਮੇਰਾ ਸਰਮਾਇਆ ਨੇ।

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

—ਪ੍ਰਿੰਸੀਪਲ ਬੇਅੰਤ ਕੌਰ

**ਨਹੀ ਜਾਨਿ ਜਾਈ ਕਛੂ ਰੂਪ ਰੇਖੰ ॥**
**ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ ॥**
**ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥**
**ਕਹਾ ਮੈਂ ਬਖਾਨੋ ਕਹੇ ਮੋ ਨ ਆਵੈ ॥੧੪॥**

**ਸ਼ਬਦਾਰਥ** : ਨਹੀਂ ਜਾਨ ਜਾਈ-ਨਹੀਂ ਜਾਨਿਆ ਜਾਂਦਾ। ਕਹਾਂ-ਕੀ। ਕਹਾ ਕੈ ਕਹਾਵੈ-ਕੀ ਕਰਕੇ ਸਦਾਉਂਦਾ ਹੈ।

**ਭਾਵਾਰਥ** : ਹੇ ਅਕਾਲ ਪੁਰਖ, ਤੇਰੇ ਰੂਪ ਰੇਖਾ ਬਾਰੇ ਕੁਝ ਵੀ ਨਹੀਂ ਜਾਨਿਆ ਜਾ ਸਕਦਾ। ਤੇਰਾ ਕਿਥੇ ਵਾਸ ਹੈ, ਅਤੇ ਤੂੰ ਕਿਹੜੇ ਭੇਸ ਵਿਚ ਫਿਰਦਾ ਹੈਂ? ਤੇਰਾ ਕੀ ਨਾਮ ਹੈ ਅਤੇ ਤੈਨੂੰ ਕੀ ਕਹਿ ਕੇ ਬੁਲਾਇਆ ਜਾਂਦਾ ਹੈ, ਮੈਂ ਕਿਸ ਤਰ੍ਹਾਂ ਉਸਦਾ ਵਰਣਨ ਕਰ ਸਕਦਾ ਹਾਂ, ਕਿਉਂਕਿ ਉਹ ਕਹਿਨ ਵਿਚ ਆਉਂਦਾ ਹੀ ਨਹੀਂ ਹੈ, ਅਕੱਥਨੀਆ ਹੈ।

**ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ।**
**ਨ ਪੁਤ੍ਰੰ ਨ ਪੋਤ੍ਰੰ ਨ ਦਾਯਾ ਨ ਦਾਯੰ ॥**
**ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ ॥**
**ਮਹਾਰਾਜ ਰਾਜੰ ਮਹਾ ਨਾਥ ਨਾਥੰ ॥੧੫॥**

**ਸ਼ਬਦਾਰਥ** : ਤਾਤ-ਪਿਤਾ, ਬਾਪ। ਭਾਯੰ-ਭਾਈ, ਭਰਾ। ਦਾਯਾ-ਬਾਲਕ ਨੂੰ ਪਾਲਣ, ਖਿਡਾਉਣ ਵਾਲਾ। ਦਾਯੰ-ਖਿਡਾਵੀ। ਨੇਹੰ-ਮੋਹ, ਪ੍ਰੇਮ। ਗੇਹੰ-ਘਰ। ਸੈਨੰ-ਫੌਜਾਂ।

**ਭਾਵਾਰਥ** : ਉਸ ਅਕਾਲ ਪੁਰਖ ਦਾ ਨਾ ਕੋਈ ਪਿਤਾ ਹੈ, ਨਾ ਕੋਈ ਮਾਤਾ ਹੈ, ਨਾ ਕੋਈ ਭਰਾ ਹੈ, ਨਾ ਕੋਈ ਪੁੱਤਰ ਹੈ, ਨਾ ਕੋਈ ਪੋਤਰਾ, ਨਾ ਹੀ ਉਸਦੇ ਪਾਲਣ ਵਾਲੀ ਕੋਈ ਦਾਈ ਹੈ ਅਤੇ ਨਾ ਹੀ ਖਿਡਾਉਣ ਵਾਲਾ ਕੋਈ ਦਾਯਾ ਹੈ। ਉਸ ਨੂੰ ਨਾ ਤੇ ਕਿਸੇ ਨਾਲ ਕੋਈ ਮੋਹ ਹੈ ਅਤੇ ਨਾ ਹੀ ਉਸਦਾ ਕੋਈ ਘਰ ਹੈ, ਨਾ ਹੀ ਕੋਈ ਉਸਦੀਆਂ ਫੌਜਾਂ ਹਨ ਅਤੇ ਨਾ ਹੀ ਕੋਈ ਉਸਦਾ ਸਾਥੀ ਹੈ। ਉਹ ਰਾਜਿਆਂ ਦਾ ਮਹਾਰਾਜ ਹੈ ਅਤੇ ਨਾਥਾਂ ਦਾ ਮਹਾਂ ਨਾਥ ਹੈ, ਭਾਵ ਸੁਆਮੀਆਂ ਦਾ ਸੁਆਮੀ ਹੈ।

**ਪਰਮੰ ਪੁਰਾਨੰ ਪਵਿਤ੍ਰੰ ਪਰੇਯੰ।।**
**ਅਨਾਦੰ ਅਨੀਲੰ ਅਸੰਭੰ ਅਜੇਯੰ ॥**
**ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ ॥**
**ਮਹਾ ਦੀਨ ਦੀਨੰ ਮਹਾ ਨਾਥ ਨਾਥੰ ॥੧੬॥**

**ਸ਼ਬਦਾਰਥ** : ਪੁਰਾਨੰ-ਬਹੁਤ ਹੀ ਪੁਰਾਤਨ। ਅਸੰਭੰ-ਅਜਨਮਾ। ਅਜੇਯੰ-ਅਜਿਤ। ਅਛੇਦੰ-ਕੱਟਿਆ ਨਾ ਜਾਣ ਵਾਲਾ। ਪ੍ਰਮਾਥੰ-ਸ਼ਿਰੋਮਣਿ। ਦੀਨ ਦੀਨੰ-ਅਜ਼ੀਜ਼ਾਂ ਵਿਚੋਂ ਬਹੁਤ ਵਧੀਕ ਅਜ਼ੀਜ਼।

**ਭਾਵਾਰਥ** : ਉਹ ਅਕਾਲ ਪੁਰਖ ਅਤਿ ਉੱਤਮ ਹੈ, ਪੁਰਾਤਨ ਹੈ, ਪਵਿੱਤਰ ਹੈ ਅਤੇ ਪਰ੍ਹੇ ਤੋਂ ਵੀ ਪਰ੍ਹੇ ਹੈ। ਉਸਦਾ ਕੋਈ ਆਦਿ ਨਹੀਂ, ਉਸਦੀ ਕੋਈ ਗਿਣਤੀ ਨਹੀਂ, ਉਹ ਅਜਨਮਾ ਹੈ, ਉਸ ਨੂੰ ਕੋਈ ਜਿੱਤ ਨਹੀਂ ਸਕਦਾ, ਉਸਦਾ ਕੋਈ ਭੇਦ ਨਹੀਂ ਪਾ ਸਕਦਾ, ਉਸ ਨੂੰ ਕੱਟਿਆ ਨਹੀਂ ਜਾ ਸਕਦਾ ਉਹ ਪਵਿੱਤਰ ਹੈ ਅਤਿ ਸ਼ਿਰੋਮਣਿ ਹੈ। ਉਹ ਗਰੀਬਾਂ ਵਿਚ ਮਹਾਂ ਗਰੀਬ ਹੈ ਅਤੇ ਅਮੀਰਾਂ ਵਿਚ ਮਹਾਂ ਅਮੀਰ ਹੈ।

**ਅਦਾਗੰ ਅਦੱਗੰ ਅਲੇਖੰ ਅਭੇਖੰ ॥**
**ਅਨੰਤੰ ਅਨੀਲੰ ਅਰੂਪੰ ਅਦ੍ਵੈਖੰ ॥**
**ਮਹਾ ਤੇਜ ਤੇਜੰ ਮਹਾਂ ਜ੍ਵਾਲ ਜ੍ਵਾਲੰ ॥**
**ਮਹਾਂ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ ॥੧੭॥**

**ਸ਼ਬਦਾਰਥ** : ਅਦਾਗੰ-ਕਲੰਕ ਤੋਂ ਬਿਨਾ, ਅਦੱਗੰ-ਸਾੜੇ ਤੋਂ ਬਿਨਾ, ਸਾਫ ਚਮਕਦਾ ਰੂਪ।

**ਭਾਵਾਰਥ** : ਉਹ ਪ੍ਰਮਾਤਮਾ ਦਾਗ ਰਹਿਤ ਹੈ, ਉਹ ਸਾੜੇ ਤੋਂ ਰਹਿਤ ਸਾਫ ਚਮਕਦਾ ਰੂਪ ਹੈ। ਉਹ ਕਿਸੇ ਲੇਖੇ ਵਿਚ ਨਹੀਂ ਆਉਂਦਾ ਅਤੇ ਨਾ ਹੀ ਉਸਦਾ ਕੋਈ ਭੇਸ ਹੈ। ਉਹ ਬੇਅੰਤ ਹੈ, ਉਹ ਬੇਕਾਲਖ਼ ਅਤੇ ਨਿਰਮਲ ਹੈ। ਉਸਦਾ ਕੋਈ ਰੂਪ ਨਹੀਂ ਅਤੇ ਨਾ ਹੀ ਕਿਸੇ ਨਾਲ ਵੈਰ ਹੈ। ਤੇਜ ਵਿਚ ਉਸਦਾ ਵੱਡਾ ਤੇਜ ਅਤੇ ਅੱਗ ਦੀ ਲਾਟ ਵਿਚ ਮਹਾਨ ਅੱਗ ਦੀ ਲਾਟ ਹੈ। ਮੰਤਰਾਂ ਵਿਚ ਉਹ ਸਭ ਤੋਂ ਵੱਡਾ ਮੰਤਰ ਅਤੇ ਕਾਲਾਂ ਵਿਚ ਉਹ ਮਹਾਂ ਕਾਲ ਹੈ।

**ਕਰੰ ਬਾਮ ਚਾਪਯੰ ਕ੍ਰਿਪਾਣੰ ਕਰਾਲੰ।**
**ਮਹਾ ਤੇਜ ਤੇਜੰ ਬਿਰਾਜੈ ਬਿਸਾਲੰ।**
**ਮਹਾਂ ਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ ॥**
**ਜਿਨੈ ਚਰਬੀਯੰ ਜੀਵ ਜੱਗਯੰ ਹਜਾਰੰ ॥੧੮॥**

**ਸ਼ਬਦਾਰਥ** : ਕਰੰ ਬਾਮ-ਖੱਬੇ ਹੱਥ ਵਿਚ। ਚਾਪਯੰ-ਧਨੁੱਖ। ਕਰਾਲੰ-ਡਰਾਉਣੀ, ਭਿਆਨਕ। ਮਹਾ ਦਾੜ੍ਹ ਦਾੜ੍ਹੰ-ਵੱਡੀਆਂ ਅਤੇ ਮਜਬੂਤ ਦਾੜ੍ਹਾਂ। ਚਰਬੀਯੰ-ਚੱਬੇ ਹਨ। ਜੀਵ ਜੱਗਯੰ-ਜਗਤ ਦੇ ਜੀਵ।

**ਭਾਵਾਰਥ** : ਉਸ ਮਹਾਂਕਾਲ ਦੇ ਖੱਬੇ ਹੱਥ ਵਿਚ ਧਨੁੱਖ ਹੈ ਅਤੇ ਸੱਜੇ ਹੱਥ ਵਿਚ ਭਿਆਨਕ ਤਲਵਾਰ ਹੈ, ਉਹ ਵੱਡੇ ਤੇਜ ਨੂੰ ਪਾ ਕੇ ਮਹਾਨ ਤੇਜਵਾਨ ਹੋ ਕੇ ਬਿਰਾਜ ਰਿਹਾ ਹੈ। ਉਹ ਵੱਡੀਆਂ ਦਾੜ੍ਹਾਂ ਵਾਲਿਆਂ ਵਿਚ ਵੱਡੀਆਂ ਦਾੜ੍ਹਾਂ ਵਾਲਾ ਹੋ ਕੇ ਸ਼ੋਭ ਰਿਹਾ ਹੈ, ਅਤੇ ਉਸਨੇ ਸੰਸਾਰ ਦੇ ਹਜ਼ਾਰਾਂ ਜੀਵਾਂ ਨੂੰ ਚਿੱਥ ਚਿੱਥ ਕੇ ਚੱਬ ਸੁੱਟਿਆ ਹੈ।

**ਡਮਾ ਡੰਮ ਡਉਰੂ ਸਿਤਾ ਸੇਤ ਛੱਤ੍ਰੰ ॥**
**ਹਾਹਾ ਹੂਹ ਹਾਸੰ ਝੱਮਾ ਝੱਮ ਅੱਤ੍ਰੰ ॥**
**ਮਹਾ ਘੋਰ ਸਬਦੰ ਬਜੇ ਸੰਖ ਐਸੰ ॥**
**ਪ੍ਰਲੈਕਾਲ ਦੇ ਕਾਲ ਕੀ ਜ੍ਵਾਲ ਜੈਸੰ ॥੧੯॥**

**ਸ਼ਬਦਾਰਥ** : ਸਿਤਾ ਸੇਤ-ਚਿੱਟੇ ਅਤੇ ਰੰਗਦਾਰ ਵੰਨ ਸੁਵੰਨੇ ਛਤ੍ਰ। ਝੱਮਾ ਝੱਮ -ਲਿਸ਼ਕਦੇ। ਅੱਤ੍ਰੰ - ਅਸਤ੍ਰਾਂ ਦੀ। ਪ੍ਰਲੈਕਾਲ-ਕਾਲ ਦੀ ਅਗਨੀ।

**ਭਾਵਾਰਥ** : ਮਹਾਂਕਾਲ ਦੇ ਹੱਥ ਵਿੱਖ ਫੜੇ ਡਉਰੂ ਦਾ ਡਮ ਡਮ ਸ਼ਬਦ ਹੋ ਰਿਹਾ ਹੈ, ਉਸਦੇ ਸਿਰ ਦੇ ਉੱਤੇ ਚਿੱਟੇ ਕਾਲੇ ਰੰਗਾਂ ਦਾ ਸਤੋ, ਤਮੋ ਗੁਣ-ਮਯ ਛਤ੍ਰ ਹੈ। ਉਹ ਮੁਖੋਂ ਹਾ ਹਾ ਹੂ ਹੂ ਕਰ ਕੇ ਹੱਸ ਰਿਹਾ ਹੈ, ਅਤੇ ਉਸਦੇ ਹੱਥ ਵਿਚ ਲਏ ਹੋਏ ਅਸਤ੍ਰ ਲਿਸ਼ਕ ਰਹੇ ਹਨ। ਸੰਖਾਂ ਦੇ ਭਿਆਨਕ ਸ਼ਬਦ ਇਉਂ ਵੱਜਦੇ ਹਨ ਜਿਵੇਂ ਪਰਲੋ ਕਾਲ ਦੇ ਸਮੇਂ ਦੀ ਅੱਗ ਦੀ ਲਾਟ ਹੋਵੇ।

**ਰਸਾਵਲ ਛੰਦ ॥**

**ਘਣੰ ਘਟ ਬਾਜੰ ॥ ਧੁਣੰ ਮੇਘ ਲਾਜੰ ॥**
**ਭਯੋ ਸੱਦ ਏਵੰ ॥ ਹੜਯੋ ਨੀਰਧੇਵੰ ॥੨੦॥**

**ਸ਼ਬਦਾਰਥ** : ਘਣੰ-ਘਣਘੋਰ ਬਹੁਤ। ਧੁਣੰ-ਆਵਾਜ਼। ਸੱਦ-ਆਵਾਜ਼। ਏਵੰ-ਇਸ ਤਰ੍ਹਾਂ। ਨੀਰਧੇਵੰ-ਜਿਵੇਂ ਸਮੁੰਦਰ ਵਿਚ ਹੜ੍ਹ ਪਿਆ ਹੋਵੇ।

**ਭਾਵਾਰਥ** : ਮਹਾਂਕਾਲ ਦੇ ਬੋਲ ਇੰਝ ਲਗਦੇ ਹਨ, ਜਿਵੇਂ ਅਨੇਕਾਂ ਘੰਟਿਆਂ ਦੀ ਆਵਾਜ਼ ਹੋਵੇ। ਉਸ ਨੂੰ ਸੁਣਕੇ ਬੱਦਲਾਂ ਦੀ ਆਵਾਜ਼ ਵੀ ਸ਼ਰਮਸਾਰ ਹੁੰਦੀ ਹੈ। ਕਾਲ ਦੀ ਆਵਾਜ਼ ਇਸ ਤਰ੍ਹਾਂ ਪ੍ਰਤੀਤ ਹੁੰਦੀ ਹੈ ਜਿਵੇਂ ਸਮੁੰਦਰ ਵਿਚੋਂ ਜ਼ੋਰਦਾਰ ਹੜ੍ਹ ਦੀ ਆਵਾਜ਼ ਆ ਰਹੀ ਹੋਵੇ, ਮਾਨੋ ਸਮੁੰਦਰ ਉਛਲ ਰਿਹਾ ਹੋਵੇ।

**ਘੁਰੰ ਘੁੰਘਰੇਯੰ ॥ ਧੁਣੰ ਨੇਵਰੇਯੰ ॥**
**ਮਹਾਂ ਨਾਦ ਨਾਦੰ ॥ ਸੁਰੰ ਨਿਰ ਬਿਖਾਦੰ ॥੨੧॥**

**ਸ਼ਬਦਾਰਥ** : ਘੁਰੰ-ਛਣਕਾਟ। ਘੁਘਰੇਯੰ-ਘੁੰਗਰੂਆਂ ਦੀ। ਨੇਵਰੇਯੰ-ਝਾਂਜਰਾਂ ਦੀ। ਮਹਾਂ ਨਾਦ-ਸਮੁੰਦਰ। ਨਿਰ ਬਿਖਾਦੰ-ਇਕ ਰਸ।

**ਭਾਵਾਰਥ** : ਘੁੰਗਰੂ ਇਸ ਤਰ੍ਹਾਂ ਵੱਜਦੇ ਹਨ, ਜਿਵੇਂ ਝਾਂਜਰਾਂ ਦੀ ਆਵਾਜ਼ ਆਉਂਦੀ ਹੋਵੇ। ਉਹ ਸਮੁੰਦਰ ਦੀ ਆਵਾਜ਼ ਵਾਂਗੂ ਇਕ ਰਸ ਹੋ ਰਹੀ ਹੈ।

***ਸਿਰੰ ਮਾਲ ਰਾਜੰ ॥ ਲਖੇ ਰੁਦ੍ਰ ਲਾਜੰ ॥***
***ਸੁਭੇ ਚਾਰ ਚਿੱਤ੍ਰੰ ॥ ਪਰਮੰ ਪਵਿਤ੍ਰੰ ॥੨੨॥***

**ਸ਼ਬਦਾਰਥ** : ਸਿਰੰ-ਸਿਰਾਂ ਦੀ ਮਾਲਾ। ਰਾਜੰ-ਸਜ ਰਹੀ ਹੈ। ਸੁਭੰ-ਸੋਭ ਰਹੀ ਹੈ। ਚਾਰੁ-ਸੁਹਣਾ।

**ਭਾਵਾਰਥ** : ਉਸ ਮਹਾਂਕਾਲ ਦੇ ਗਲ ਵਿਚ ਸਿਰਾਂ ਦੀ ਮਾਲਾ ਸੋਭ ਰਹੀ ਹੈ, ਜਿਸ ਨੂੰ ਵੇਖ ਕੇ ਸ਼ਿਵ ਜੀ ਵੀ ਲੱਜਿਆਵਾਨ ਹੋ ਰਹੇ ਹਨ। ਇਸ ਤਰ੍ਹਾਂ ਦੀ ਸੁੰਦਰ ਮੂਰਤ ਸੋਭ ਰਹੀ ਹੈ, ਜੋ ਬਹੁਤ ਹੀ ਪਵਿੱਤਰ ਹੈ।

**ਮਹਾ ਗਰਜ ਗਰਜੰ ॥ ਸੁਣੇ ਦੂਤ ਲਰਜੰ ॥**
**ਸ੍ਰਵੰ ਸ੍ਰੋਣ ਸੋਹੰ ॥ ਮਹਾ ਮਾਨ ਮੋਹੰ ॥੨੩॥**

**ਸ਼ਬਦਾਰਥ** : ਲਰਜੰ-ਕੰਬਦੇ ਹਨ। ਸ੍ਰਵੰ-ਲਾਸ਼ਾਂ ਵਿਚੋਂ ਲਹੂ ਚੋਂਦਾ ਹੋਇਆ। ਮਹਾ-ਬਹੁਤ ਵੱਡਾ।

**ਭਾਵਾਰਥ** : ਮਹਾਂਕਾਲ ਦੀ ਗਰਜ ਸੁਣਕੇ ਯਮਦੂਤ ਵੀ ਕੰਬਦੇ ਹਨ। ਆਪਦੇ ਗਲੇ ਵਿਚ ਪਈ ਰੁੰਡ ਮਾਲਾ ਵਿਚੋਂ ਲਹੂ ਚੋਂਦਾ ਸੋਭ ਰਿਹਾ ਹੈ, ਜੋ ਮਹਾਂ ਅਭਿਮਾਨੀਆਂ ਨੂੰ ਵੀ ਮੋਹ ਰਿਹਾ ਹੈ।

**ਭੁਜੰਗ ਪ੍ਰਯਾਤ ਛੰਦ ॥**

**ਸ੍ਰਿਜੇ ਸੇਤੰਜ ਜੇਰਜੰ ਉਤਭੁਜੇਵੰ ॥**
**ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ॥**
**ਦਿਸਾ ਬਿਦਿਸਾਯੰ ਜਿਮੀ ਆਸਮਾਣੰ ॥**
**ਚਤੁਰ ਬੇਦ ਕਥਯੰ ਕੁਰਾਣੰ ਪੁਰਾਣੰ ॥੨੪॥**

**ਸ਼ਬਦਾਰਥ** : ਸੇਤਜੰ-ਪਸੀਨੇ ਤੋਂ ਪੈਦਾ ਹੋਣ ਵਾਲੇ ਜੀਅ। ਜੇਰਜੰ-ਜੇਰ ਤੋਂ ਪੈਦਾ ਹੋਣ ਵਾਲੇ। ਉਤਭੁਜੇਵੰ-ਜ਼ਮੀਨ ਨੂੰ ਪਾੜ ਕੇ ਪੈਦਾ ਹੋਣ ਵਾਲੇ। ਅੰਡਜੰ-ਅੰਡੇ ਤੋਂ ਪੈਦਾ ਹੋਣ ਵਾਲੇ ਜੀਅ। ਏਵੰ-ਇਸ ਤਰ੍ਹਾਂ। ਰਚੇ-ਸਿਰਜੇ। ਦਿਸਾ-ਪੂਰਵ, ਪੱਛਮ, ਉੱਤਰ, ਦੱਖਣ। ਬਿਦਿਸਾਯੰ-ਉਪਦਿਸ਼ਾ, ਦੋ ਦਿਸ਼ਾ ਦੇ ਵਿਚਕਾਰ ਦੀ ਦਿਸ਼ਾ, ਕੋਣ, ਦੱਖਣ ਪੂਰਵ ਦੇ ਮੱਧ ਅਗਨਿ ਕੋਣ, ਦੱਖਣ ਪੱਛਮ ਦੇ ਵਿਚਕਾਰ ਨੈਰਤ ਕੋਣ, ਉੱਤਰ ਪੱਛਮ ਦੇ ਮੱਧ ਵਾਯਕੀ ਕੋਣ, ਅਤੇ ਉੱਤਰ ਪੂਰਵ ਦੇ ਵਿਚਕਾਰ ਈਸ਼ਾਨ ਕੋਣ ਹੈ, ਧਰਤੀ ਅਤੇ ਆਕਾਸ਼।

**ਭਾਵਾਰਥ** : ਉਸਨੇ ਪਸੀਨੇ ਤੋਂ ਪੈਦਾ ਹੋਣ ਵਾਲੇ ਜੀਅ, ਜੇਰ ਤੋਂ ਪੈਦਾ ਹੋਣ ਵਾਲੇ ਜੀਅ ਅਤੇ ਜ਼ਮੀਨ ਨੂੰ ਪਾੜ ਕੇ ਪੈਦਾ

ਹੋਣ ਵਾਲੀ ਵਨਸਪਤੀ ਪੈਦਾ ਕੀਤੀ ਹੈ, ਇਸੇ ਤਰ੍ਹਾਂ ਅੰਡੇ ਤੋਂ ਪੈਦਾ ਹੋਣ ਵਾਲੇ ਜੀਅ ਅਤੇ ਖੰਡ ਬ੍ਰਹਿਮੰਡ ਵੀ ਰਚੇ ਹੋਏ ਹਨ। ਦਿਸ਼ਾ, ਉਪ-ਦਿਸ਼ਾ, ਧਰਤੀ ਅਤੇ ਅਕਾਸ਼ ਰਚੇ ਹਨ। ਚਾਰੇ ਵੇਦ ਪੁਰਾਣ ਅਤੇ ਕੁਰਾਣ ਵੀ ਉਸਦੇ ਕਥਨ ਕੀਤੇ ਹੋਏ ਹਨ।

**ਰਚੇ ਰੈਣ ਦਿਵਸੰ ਥਪੇ ਸੂਰ ਚੰਦ੍ਰੰ ॥**
**ਠਟੇ ਦਈਵ ਦਾਨੋ ਰਚੇ ਬੀਰ ਬ੍ਰਿੰਦੰ ॥**
**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥**
**ਸਭੈ ਜੇਰ ਕੀਨੇ ਬਲੀ ਕਾਲ ਹਾਥੰ ॥੨੫ ॥**

**ਸ਼ਬਦਾਰਥ**: ਬੀਰ ਬ੍ਰਿੰਦੰ-ਬਹੁਤੇ ਸੂਰਮੇ। ਕਰੀ-ਬਹੁਤ। ਜੇਰ-ਅਧੀਨ। ਲੋਹ ਕਲਮੰ-ਨਾ ਘਸਨ ਵਾਲੀ ਕਲਮ।

**ਭਾਵਾਰਥ**: ਉਸ ਬਲਵਾਨ ਕਾਲ ਨੇ ਰਾਤ ਦਿਨ ਰਚੇ ਹਨ, ਸੂਰਜ ਅਤੇ ਚੰਦ੍ਰਮਾ ਵੀ ਥਾਪੇ ਹਨ। ਦੇਵਤੇ, ਦੈਂਤ, ਅਤੇ ਬਹੁਤ ਸੂਰਮੇ ਪੈਦਾ ਕੀਤੇ ਹਨ। ਉਸਨੇ ਤਕਦੀਰ ਲਿਖਣ ਵਾਲੀ ਲੋਹ ਕਲਮ (ਇਕਸਾਰ ਲਿਖੀ ਜਾਣ ਵਾਲੀ ਕਲਮ ਜਿਸ ਨੂੰ ਸਿਆਹੀ ਦਾ ਡੋਬਾ ਲੈਣ ਦੀ ਵੀ ਲੋੜ ਨਹੀਂ) ਨਾਲ ਸਭ ਦੇ ਮੱਥਿਆਂ ਤੇ ਲੇਖ ਵੀ ਲਿਖੇ ਹਨ। ਉਹਨਾਂ ਸਾਰਿਆਂ ਨੂੰ ਬਲਵਾਨ ਕਾਲ ਨੇ ਆਪਣੇ ਹੱਥਾਂ ਦੇ ਅਧੀਨ ਕੀਤਾ ਹੋਇਆ ਹੈ।

**ਕਈ ਮੇਟ ਡਾਰੇ ਉਸਾਰੇ ਬਨਾਏ ॥**
**ਉਪਾਰੇ ਗੜੇ ਫੇਰਿ ਮੇਟੇ ਉਪਾਏ ॥**
**ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ ॥**
**ਘਨਯੋ ਪੈ ਬਿਹੈ ਹੈ ਘਨਯੋ ਪੈ ਬਿਹਾਨੀ ॥੨੬ ॥**

**ਸ਼ਬਦਾਰਥ**: ਉਪਾਰੇ-ਪੁੱਟ ਸੁੱਟੇ, ਉਖਾੜ ਸੁੱਟੇ। ਗੜੇ-ਬਨਾਏ। ਬਿਹੈ ਹੈ-ਬੀਤੇਗੀ, ਗੁਜ਼ਰੇਗੀ।

**ਭਾਵਾਰਥ**: ਕਾਲ ਨੇ ਕਈਆਂ ਦਾ ਮਲੀਆਮੇਟ ਕਰ ਦਿੱਤਾ ਅਤੇ ਕਈਆਂ ਨੂੰ ਉਸਾਰ ਕੇ ਫਿਰ ਬਣਾ ਦਿੱਤਾ। ਕਈਆਂ ਨੂੰ ਜੜ੍ਹੋਂ ਪੁੱਟ ਸੁੱਟਿਆ ਹੈ, ਅਤੇ ਫਿਰ ਉਹਨਾਂ ਨੂੰ ਘੜ ਕੇ ਬਣਾ ਦਿੱਤਾ ਹੈ, ਪੈਦਾ ਕੀਤਿਆਂ ਹੋਇਆਂ ਨੂੰ ਫਿਰ ਮਿਟਾ ਦਿੰਦਾ ਹੈ। ਕਾਲ ਦੇ ਕਾਰਨਾਮਿਆਂ ਨੂੰ ਕਿਸੇ ਨੇ ਵੀ ਨਹੀਂ ਪਛਾਣਿਆ। ਕਾਲ ਦੀ ਕਰਨੀ ਬਹੁਤ ਲੋਕਾਂ ਤੇ ਬੀਤੇਗੀ ਅਤੇ ਕਈਆਂ ਤੇ ਬੀਤ ਚੁੱਕੀ ਹੈ।

**ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥**
**ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥**
**ਮਹਾਂਦੀਨ ਕੇਤੇ ਪ੍ਰਿਥੀ ਮਾਂਝ ਹੂਏ ॥**
**ਸਮੈ ਆਪਨੀ ਆਪਨੀ ਅੰਤਿ ਮੂਏ ॥੨੭ ॥**

**ਸ਼ਬਦਾਰਥ** : ਕਿਤੇ-ਕਿਧਰੇ। ਮਹਾਦੀਨ-ਮੁਹੰਮਦ ਸਾਹਬ। ਕੀਟ-ਕੀੜੇ, ਛੋਟਾ, ਅਦਨਾ।

**ਭਾਵਾਰਥ** : ਕਾਲ ਨੇ ਕਿਧਰੇ ਕ੍ਰਿਸ਼ਨ ਜੀ ਵਰਗੇ ਕਰੋੜਾਂ ਅਦਨੇ ਜੀਵ ਪੈਦਾ ਕੀਤੇ ਹਨ, ਅਤੇ ਕਿਧਰੇ ਸ੍ਰੀ ਰਾਮ ਜੀ ਵਰਗੇ ਉਤਪੰਨ ਕਰਕੇ ਫਿਰ ਮਿਟਾ ਦਿੱਤੇ ਹਨ, ਇਸ ਧਰਤੀ ਉੱਤੇ ਕਿੰਨੇ ਹੀ ਮੁਹੰਮਦ ਪੈਦਾ ਹੋਏ ਅਤੇ ਸਮਾਂ ਆਉਣ ਤੇ ਇਹ ਸਾਰੇ ਹੀ ਕਾਲ ਦੇ ਵੱਸ ਵਿਚ ਹੋ ਗਏ।

**ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥**
**ਤਿਤਯੋ ਕਾਲ ਜੀਤਾ ਨ ਤੇ ਕਾਲ ਜੀਤੇ ॥**
**ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥**
**ਤਿਤਯੋ ਕਾਲ ਖਾਪਿਓ ਨ ਤੇ ਕਾਲ ਘਾਏ ॥੨੮ ॥**

**ਸ਼ਬਦਾਰਥ** : ਅਉਲੀਆ-ਧਰਮ ਦਾ ਆਗੂ, ਸਾਧੂ, ਸਹਾਇਕ ਮਿੱਤਰ ਜਿਸ ਨੂੰ ਅਕਾਲ ਪੁਰਖ ਦੀ ਨੇੜਤਾ ਪ੍ਰਾਪਤ ਹੋਵੇ। ਅੰਬੀਆ-ਪੈਗੰਬਰ। ਤਿਤਿਓ-ਉਤਨਿਆਂ ਨੂੰ ਹੀ। ਖਾਪਿਓ-ਖਪਾਇਆ ਮਾਰਿਆ।

**ਭਾਵਾਰਥ** : ਜਿਤਨੇ ਵੀ ਅਕਾਲ ਪੁਰਖ ਦੇ ਭੇਜੇ ਹੋਏ ਪੀਰ ਪੈਗੰਬਰ ਹੋਏ ਹਨ, ਉਹਨਾਂ ਸਾਰਿਆਂ ਉਤੇ ਕਾਲ ਨੇ ਵਿਜਯ ਪ੍ਰਾਪਤ ਕੀਤੀ ਹੈ, ਪਰ ਉਹ ਕਾਲ ਨੂੰ ਨਹੀਂ ਜਿੱਤ ਸਕੇ। ਜਿੰਨੇ ਵੀ ਸ੍ਰੀ ਰਾਮ ਜੀ, ਸ੍ਰੀ ਕ੍ਰਿਸ਼ਨ ਜੀ, ਸ੍ਰੀ ਵਿਸ਼ਨੂ ਦੇ ਅਵਤਾਰ ਹੋਏ ਹਨ, ਉਹਨਾਂ ਸਾਰਿਆਂ ਨੂੰ ਕਾਲ ਨੇ ਮਿਟਾ ਦਿੱਤਾ ਹੈ, ਪਰ ਉਹ ਕਾਲ ਦਾ ਕੁਝ ਨਹੀਂ ਵਿਗਾੜ ਸਕੇ।

**ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥**
**ਤਿਤਯੋ ਕਾਲ ਖਾਪਾ ਨ ਤੇ ਕਾਲ ਘਾਏ ॥**
**ਜਿਤੇ ਅਉਲੀਆ ਅੰਬੀਆ ਗਉਸ ਹ੍ਵੈਹੈਂ ॥**
**ਸਬੈ ਕਾਲ ਕੇ ਅੰਤ ਦਾੜ੍ਹਾ ਤਲੈ ਹੈਂ ॥੨੯ ॥**

**ਸ਼ਬਦਾਰਥ**: ਗਉਸ-ਸੰਤ, ਸੂਰਮੇ, ਫ਼ਰਿਆਦ ਸੁਣਨ ਵਾਲੇ। ਦਾੜ੍ਹਾਂ ਤਲੈ-ਚੱਬੇ ਜਾਣ ਵਾਲੇ।

**ਭਾਵਾਰਥ** : ਜਿੰਨੇ ਵੀ ਇੰਦਰ ਵਰਗੇ ਰਾਜੇ, ਚੰਨ ਵਰਗੇ ਸੁਹਣੇ ਹੋਏ ਹਨ, ਉਹਨਾਂ ਸਾਰਿਆਂ ਨੂੰ ਕਾਲ ਨੇ ਖਤਮ ਕਰ ਦਿੱਤਾ ਹੈ, ਪਰ ਉਹ ਕਾਲ ਦਾ ਕੁਝ ਨਹੀਂ ਵਿਗਾੜ ਸਕੇ। ਹੋਰ ਜਿੰਨੇ ਵੀ ਵਲੀ ਨਬੀ ਅਤੇ ਗਉਸ ਪੈਦਾ ਹੋਣਗੇ, ਉਹ ਸਾਰੇ ਅਖੀਰ ਵਿਚ ਕਾਲ ਦੀਆਂ ਦਾੜ੍ਹਾਂ ਹੇਠਾਂ ਹੀ ਚੱਬੇ ਜਾਣਗੇ।

**ਜਿਤੇ ਮਾਨਧਾਤਾਦਿ ਰਾਜਾ ਸੁਹਾਏ ॥**
**ਸਭੈ ਬਾਂਧਿਕੈ ਕਾਲ ਜੇਲੈ ਚਲਾਏ ॥**
**ਜਿਨੈ ਨਾਮ ਤਾਕੋ ਉਚਾਰੋ ਉਬਾਰੇ ॥**
**ਬਿਨਾ ਸਾਮ ਤਾਕੀ ਲਖੇ ਕੋਟ ਮਾਰੇ ॥੩੦ ॥**

**ਸ਼ਬਦਾਰਥ** : ਮਾਨਧਾਤਾਦਿ-ਜਿੰਨੇ ਮਾਨਧਾਤਾ ਵਰਗੇ ਰਾਜੇ ਸੋਭਾ ਵਾਲੇ ਹੋਏ ਹਨ। ਜੇਲੈ-ਹਿਠਾਹਾਂ, ਜੇਲ੍ਹਖਾਨੇ ਵਿਚ। ਸਾਮ-ਸ਼ਰਨ, ਓਟ।

**ਭਾਵਾਰਥ** : ਜਿੰਨੇ ਵੀ ਮਾਨਧਾਤਾ ਵਰਗੇ ਸੂਰਜਵੰਸ਼ੀ ਰਾਜੇ ਹੋਏ ਹਨ, ਉਹਨਾਂ ਸਾਰਿਆਂ ਨੂੰ ਬੰਨ੍ਹ ਕੇ ਕਾਲ ਨੇ ਜੇਲ੍ਹ ਵਿਚ ਭੇਜ ਦਿੱਤਾ ਹੈ। ਜਿਨ੍ਹਾਂ ਨੇ ਉਸ ਪ੍ਰਭੂ ਕਾਲ ਦੇ ਨਾਮ ਦਾ ਸਿਮਰਨ ਕੀਤਾ ਹੈ ਉਹ ਸਾਰੇ ਬਚ ਗਏ ਹਨ, ਅਤੇ ਜਿਨ੍ਹਾਂ ਨੇ ਉਸਦੀ ਸ਼ਰਨ ਨਹੀਂ ਲਈ, ਉਸਦਾ ਆਸਰਾ ਨਹੀਂ ਮੰਗਿਆ, ਉਹਨਾਂ ਕ੍ਰੋੜਾਂ ਨੂੰ ਮਰਿਆ ਹੋਇਆ ਵੇਖਿਆ ਗਿਆ।

**ਰਸਾਵਲ ਛੰਦ ॥ ਤ੍ਵਪ੍ਰਸਾਦਿ ॥**

**ਚਮੱਕਹਿ ਕ੍ਰਿਪਾਣੰ ॥ ਅਭੂਤੰ ਭਯਾਣੰ ॥**
**ਧੁਣੰ ਨੇਵਰਾਣੰ ॥ ਘੁਰੰ ਘੁੰਘ੍ਰਯਾਣੰ ॥੩੧॥**

**ਸ਼ਬਦਾਰਥ** : ਚਮੱਕਹਿ-ਚਮਕਦੀ। ਅਭੂਤੰ-ਅਨੋਖੀ ਤੇ ਡਰਾਉਣੀ। ਨੇਵਰਾਣੰ-ਨੂਪੁਰਾਂ ਦੀ ਆਵਾਜ਼। ਘੁਰੰ-ਘੁੰਗਰੂ ਵਜਦੇ ਨੇ।

**ਭਾਵਾਰਥ** : ਮਹਾਂਕਾਲ ਦੇ ਹੱਥਾਂ ਵਿਚ ਕ੍ਰਿਪਾਨ ਚਮਕਦੀ ਹੈ, ਉਹ ਕ੍ਰਿਪਾਨ ਬਹੁਤ ਹੀ ਅਸਚਰਜ ਤੇ ਭਿਆਨਕ ਹੈ। ਜਦੋਂ ਉਹ ਤੁਰਦਾ ਹੈ ਤਾਂ ਝਾਂਜਰਾਂ ਦੀ ਆਵਾਜ਼ ਆਉਂਦੀ ਹੈ, ਅਤੇ ਘੁੰਗਰੂਆਂ ਦੀ ਛਣਕਾਰ ਹੁੰਦੀ ਹੈ।

**ਚਤੁਰ ਬਾਂਹ ਚਾਰੰ ॥ ਨਿਜੂਟੰ ਸੁਧਾਰੰ ॥**
**ਗਦਾ ਪਾਸ ਸੋਹੰ ॥ ਜਮੰ ਮਾਨ ਮੋਹੰ ॥੩੨॥**

**ਸ਼ਬਦਾਰਥ** : ਚਤੁਰ-ਚਾਰ। ਚਾਰੰ-ਸੁਹਣੀਆਂ। ਸੁਧਾਰੰ-ਚੰਗੀ ਤਰ੍ਹਾਂ। ਨਿਜੂਟੰ-ਕੇਸਾਂ ਜੂੜਾ। ਪਾਸ-ਫਾਹੀ। ਜਮੰ-ਯਮਰਾਜ। ਮੋਹੰ-ਨਾਸ ਕਰਦੇ ਨੇ।

**ਭਾਵਾਰਥ** : ਉਸਦੀਆਂ ਚਾਰ ਬਾਹਵਾਂ ਅਤਿ ਸੁੰਦਰ ਹਨ। ਸਿਰ ਤੇ ਸੁੰਦਰ ਕੇਸਾਂ ਦਾ ਜੂੜਾ ਸਜਾਇਆ ਹੋਇਆ ਹੈ। ਉਸਦੇ ਕੋਲ ਗਦਾ ਅਤੇ ਫਾਹੀ ਸੋਭ ਰਹੀ ਹੈ ਜਿਸ ਨਾਲ ਜਮਾਂ ਦੇ ਮਾਨ ਦਾ ਨਾਸ ਹੋ ਰਿਹਾ ਹੈ।

**ਸੁਭੰ ਜੀਵ ਜੁਆਲੰ ॥ ਸੁ ਦਾੜਾ ਕਰਾਲੰ ॥**
**ਬਜੀ ਬੰਬ ਸੰਖੰ ॥ ਉਠੇ ਨਾਦ ਬੰਖੰ ॥੩੩॥**

**ਸ਼ਬਦਾਰਥ** : ਜੀਵ ਜੁਆਲੰ-ਅੱਗ ਵਾਂਗ ਲਾਲ ਜੀਭ। ਕਰਾਲੰ-ਭਿਆਨਕ ਦਾੜ੍ਹਾਂ। ਬਜੀ ਬੰਬ-ਸਮੁੱਚੀ ਆਵਾਜ਼। ਬੰਖੰ-ਸਮੁੰਦਰ।

**ਭਾਵਾਰਥ** : ਉਸਦੀ ਅੱਗ ਵਾਂਗ ਲਾਲ ਜੀਹਭਾ ਸੋਭ ਰਹੀ ਹੈ। ਉਸਦੀਆਂ ਦਾੜ੍ਹਾਂ ਅਤਿ ਭਿਆਨਕ ਹਨ। ਸੰਖਾਂ ਅਤੇ ਧੌਂਸਿਆਂ ਦੀ ਆਵਾਜ਼ ਮਿਲਕੇ ਇਸ ਤਰ੍ਹਾਂ ਪ੍ਰਤੀਤ ਹੁੰਦੀ ਹੈ, ਜਿਸ ਤਰ੍ਹਾਂ ਸਮੁੰਦਰ ਦੀ ਗਰਜਨਾ ਦਾ ਸ਼ਬਦ ਹੁੰਦਾ ਹੈ।

**ਸੁਭੰ ਰੂਪ ਸਿਆਮੰ ॥ ਮਹਾ ਸੋਭ ਧਾਮੰ ॥**
**ਛਬੇ ਚਾਰੁ ਚਿੱਤ੍ਰੰ ॥ ਪਰੇਅੰ ਪਵਿੱਤ੍ਰੰ ॥੩੪॥**

**ਸ਼ਬਦਾਰਥ** : ਸਿਆਮੰ-ਸਾਂਵਲਾ। ਛਬੇ-ਸ਼ੋਭਾ। ਚਾਰੁ-ਸੁੰਦਰ। ਚਿਤ੍ਰੰ-ਮੂਰਤੀ। ਪਰੇਅੰ-ਮਹਾਂ ਪਵਿਤਰ।

**ਭਾਵਾਰਥ** : ਉਸਦਾ ਸੁੰਦਰ ਸਾਂਵਲਾ ਰੰਗ ਸੁਸ਼ੋਭਿਤ ਹੋ ਰਿਹਾ ਹੈ, ਜੋ ਅਤਿ ਸ਼ੋਭਾ ਦਾ ਘਰ ਹੈ। ਉਸਦੀ ਸੁੰਦਰ ਮੂਰਤੀ ਸੋਭ ਰਹੀ ਹੈ, ਜੋ ਕਿ ਮਹਾਂ ਪਵਿੱਤਰ ਹੈ।

**ਭੁਜੰਗ ਪ੍ਰਯਾਤ ਛੰਦ ॥**

**ਸਿਰੰ ਸੇਤ ਛਤ੍ਰੰ ਸੁ ਸੁਭ੍ਰੰ ਬਿਰਾਜੰ ॥**
**ਲਖੇ ਛੈਲ ਛਾਇਆ ਕਰੇ ਤੇਜ ਲਾਜੰ ॥**
**ਬਿਸਾਲਾਲ ਨੈਨੰ ਮਹਾਰਾਜ ਸੋਹੰ ॥**
**ਢਿਗੰ ਅੰਸੁਮਾਲੰ ਹਸੰ ਕੋਟ ਕ੍ਰੋਹੰ ॥੩੫॥**

**ਸ਼ਬਦਾਰਥ** : ਸੇਤ ਛਤ੍ਰ-ਚਿੱਟੇ ਰੰਗ ਦਾ ਛਤਰ। ਸੁਭ੍ਰੰ-ਚਮਕਦਾਰ। ਛੈਲ-ਖੂਬਸੂਰਤ। ਛਾਇਆ-ਅਕਸ, ਪ੍ਰਛਾਵਾਂ। ਬਿਸਾਲਾਲ ਨੈਨੰ-ਵੱਡੇ ਲਾਲ ਨੇਤ੍ਰ। ਅੰਸੁਮਾਲੰ-ਸੂਰਜ।

**ਭਾਵਾਰਥ** : ਸਿਰ ਦੇ ਉੱਤੇ ਸਫੇਦ ਚਮਕਦਾਰ ਸੁੰਦਰ ਛਤਰ ਸੋਭਾ ਪਾ ਰਿਹਾ ਹੈ। ਉਸਦੀ ਸੁੰਦਰ ਛਬਿ ਨੂੰ ਵੇਖ ਕੇ ਪ੍ਰਕਾਸ਼ ਵੀ ਲੱਜਿਆਵਾਨ ਹੋ ਰਿਹਾ ਹੈ। ਕਾਲ ਦੇ ਵਿਸ਼ਾਲ ਅਤੇ ਲਾਲ ਨੇਤ੍ਰ ਸੋਭ ਰਹੇ ਹਨ। ਕਰੋੜਾਂ ਸੂਰਜ ਉਸਦੇ ਨੇੜੇ ਹੋਕੇ ਕ੍ਰੋਧ ਨਾਲ ਹੱਸਦੇ ਹਨ।

**ਕਹੂੰ ਰੂਪ ਧਾਰੇ ਮਹਾਰਾਜ ਸੋਹੰ ॥**
**ਕਹੂੰ ਦੇਵ ਕੰਨਿਆਨ ਕੇ ਮਾਨ ਮੋਹੰ ॥**
**ਕਹੂੰ ਬੀਰ ਹ੍ਵੈ ਕੈ ਧਰੇ ਬਾਨ ਪਾਨੰ ॥**
**ਕਹੂੰ ਭੂਪ ਹ੍ਵੈ ਕੈ ਬਜਾਏ ਨਿਸਾਨੰ ॥੩੬॥**

**ਸ਼ਬਦਾਰਥ** : ਬੀਰ-ਯੋਧੇ। ਪਾਨੰ-ਹੱਥ ਵਿਚ। ਭੂਪ-ਰਾਜਾ। ਨਿਸਾਨੰ-ਨਗਾਰੇ, ਧੌਂਸੇ।

**ਭਾਵਾਰਥ** : ਕਾਲ ਕਿਧਰੇ ਮਹਾਰਾਜੇ ਦਾ ਰੂਪ ਧਾਰਨ ਕਰਕੇ ਸੋਭ ਰਿਹਾ ਹੈ, ਕਿਧਰੇ ਦੇਵਤਿਆਂ ਦੀਆਂ ਕੰਨਿਆਵਾਂ ਦੇ ਮਾਣ ਨੂੰ ਨਾਸ ਕਰ ਰਿਹਾ ਹੈ, ਕਿਧਰੇ ਸੂਰਬੀਰ ਬਣਕੇ ਹੱਥ ਵਿਚ ਤੀਰ ਫੜਿਆ ਹੋਇਆ ਹੈ, ਕਿਧਰੇ ਰਾਜਾ ਹੋ ਕੇ ਨਗਾਰੇ ਵਜਵਾ ਰਿਹਾ ਹੈ।

**ਰਸਾਵਲ ਛੰਦ ॥**

**ਧਨੁਰ ਬਾਨ ਧਾਰੇ ॥ ਛਕੇ ਛੈਲ ਭਾਰੇ ॥**

ਲਏ ਖੱਗ ਐਸੇ ॥ ਮਹਾਂਬੀਰ ਜੈਸੇ ॥੩੭॥

**ਸ਼ਬਦਾਰਥ** : ਧਨੁਰ-ਧਨੁੱਖ। ਛਕੇ-ਫੁਲੇ ਹੋਏ। ਖੱਗ-ਤਲਵਾਰ।

**ਭਾਵਾਰਥ** : ਕਿਧਰੇ ਮਹਾਕਾਲ ਨੇ ਧਨੁੱਖ ਅਤੇ ਬਾਣ ਧਾਰਨ ਕੀਤੇ ਹੋਏ ਹਨ, ਅਤੇ ਬਹੁਤ ਸੋਭ ਰਹੇ ਹਨ। ਆਪਣੇ ਹੱਥ ਵਿੱਚ ਇਸ ਤਰ੍ਹਾਂ ਤਲਵਾਰ ਧਾਰਨ ਕੀਤੀ ਹੋਈ ਹੈ ਜਿਸ ਤਰ੍ਹਾਂ ਕੋਈ ਸੂਰਬੀਰ ਹੋਣ।

**ਜੁਰੇ ਜੰਗ ਜੋਰੰ। ਕਰੇ ਜੁੱਧ ਘੋਰੰ।**

**ਕ੍ਰਿਪਾ ਨਿਧਿ ਦਿਆਲੰ॥ ਸਦਾਯੰ ਕ੍ਰਿਪਾਲੰ ॥੩੮॥**

**ਸ਼ਬਦਾਰਥ** : ਜੁਰੇ-ਜੁੱਟੇ ਹਨ। ਸਦਾਯੰ-ਹਮੇਸ਼ਾਂ ਲਈ।

**ਭਾਵਾਰਥ** : ਉਹ ਜੰਗ ਦੇ ਵਿਚ ਬੜੇ ਜ਼ੋਰਾਂ ਸ਼ੋਰਾਂ ਨਾਲ ਜੁੱਟੇ ਹੋਏ ਹਨ। ਉਹ ਅਤਿਅੰਤ ਭਿਆਨਕ ਯੁੱਧ ਕਰ ਰਹੇ ਹਨ। ਉਹ ਦਇਆ ਦੇ ਭੰਡਾਰ ਹਨ ਅਤੇ ਬਹੁਤ ਹੀ ਦਿਆਲੂ ਹਨ। ਉਹ ਹਮੇਸ਼ਾਂ ਹੀ ਕ੍ਰਿਪਾਲੂ ਹਨ।

**ਸਦਾ ਏਕ ਰੂਪੰ॥ ਸਭੈ ਲੋਕ ਭੂਪੰ॥**

**ਅਜੇਅੰ ਅਜਾਯੰ॥ ਸਰਨਿਯੰ ਸਹਾਯੰ ॥੩੯॥**

**ਸ਼ਬਦਾਰਥ** : ਅਜਯੰ-ਅਜਿੱਤ। ਅਜਾਯੰ-ਅਜਨਮਾ। ਸਰਨਿਯੰ-ਸਦਾ ਹੀ ਸਹਾਇਕ।

**ਭਾਵਾਰਥ** : ਉਹ ਹਮੇਸ਼ਾ ਹੀ ਇਕ ਰੂਪ ਵਾਲਾ ਅਤੇ ਸਾਰੇ ਲੋਕਾਂ ਦਾ ਰਾਜਾ ਹੈ। ਉਸ ਨੂੰ ਜਿੱਤਿਆ ਨਹੀਂ ਜਾ ਸਕਦਾ ਅਤੇ ਉਹ ਜਨਮ ਤੋਂ ਰਹਿਤ ਹੈ। ਉਹ ਸ਼ਰਣਾਗਤਾਂ ਦਾ ਸਹਾਇਕ ਹੈ।

**ਤਪੈ ਖੱਗ ਪਾਨੰ॥ ਮਹਾਂ ਲੋਕ ਦਾਨੰ॥**

**ਭਵਿਖਿਅੰ ਭਵੇਅੰ॥ ਨਮੋ ਨਿਰਜੁਰੇਅੰ ॥੪੦॥**

**ਸ਼ਬਦਾਰਥ** : ਤਪੈ-ਤਪ ਰਹੀ ਹੈ, ਲਿਸ਼ਕਦੀ ਹੈ। ਮਹਾਂ-ਬਹੁਤ ਵੱਡਾ। ਭਵਿਖਯੰ-ਆਉਣ ਵਾਲੇ ਸਮੇਂ ਵਿਚ। ਭਵੇਯੰ-ਹੁਣ ਵਰਤਮਾਨ 'ਚ। ਨਿਰਜੁਰੇਅੰ-ਤਾਪ ਰਹਿਤ।

**ਭਾਵਾਰਥ** : ਉਸਦੇ ਹੱਥ ਵਿਚ ਫੜੀ ਹੋਈ ਤਲਵਾਰ ਲਿਸ਼ਕਦੀ ਹੈ। ਉਹ ਸਾਰੇ ਲੋਕਾਂ ਲਈ ਵੱਡਾ ਦਾਨੀ ਹੈ। ਉਹ ਆਉਣ ਵਾਲੇ ਸਮੇਂ ਵਿਚ ਵੀ ਹੋਵੇਗਾ, ਅਤੇ ਹੁਣ ਵੀ ਵਿਚਰ ਰਿਹਾ ਹੈ। ਉਸ ਤਾਪ ਰਹਿਤ ਨੂੰ ਮੇਰੀ ਨਮਸਕਾਰ ਹੈ।

**ਮਧੋ ਮਾਨ ਮੁੰਡੰ॥ ਸੁਭੰ ਰੁੰਡ ਝੁੰਡੰ॥**

**ਸਿਰੰ ਸੇਤ ਛੱਤ੍ਰੰ॥ ਲਸੰ ਹਾਥ ਅੱਤ੍ਰੰ ॥੪੧॥**

**ਸ਼ਬਦਾਰਥ** : ਮਧੋ-ਮਧ ਦੈਂਤ। ਰੁੰਡ-ਸਿਰ ਲੱਥੇ ਧੜ। ਲਸੰ-ਲਿਸ਼ਕਦੇ ਹਨ।

**ਭਾਵਾਰਥ** : ਮਧ ਦੈਂਤ ਅਤੇ ਮੁੰਡ ਜੋ ਕਿ ਮਾਨਧਾਰੀ ਸਨ, ਉਹਨਾਂ ਰਾਖ਼ਸ਼ਾਂ ਦੇ ਸਿਰ ਲੱਥੇ ਹੋਏ ਧੜਾਂ ਵਿਚ ਕਾਲ ਸੋਭ ਰਿਹਾ ਹੈ। ਉਸਦੇ ਸਿਰ ਤੇ ਸਫੇਦ ਛਤ੍ਰ ਸੋਭਾ ਪਾ ਰਿਹਾ ਹੈ, ਅਤੇ ਹੱਥ ਵਿਚ ਸ਼ਸਤ੍ਰ ਚਮਕ ਰਹੇ ਹਨ।

**ਸੁਣੇ ਨਾਦ ਭਾਰੀ॥ ਤ੍ਰਸੇ ਛਤ੍ਰਧਾਰੀ॥**

**ਦਿਸਾ ਬਸਤ੍ਰ ਰਾਜੰ॥ ਸੁਣੇ ਦੋਖ ਭਾਜੰ ॥੪੨॥**

**ਸ਼ਬਦਾਰਥ** : ਤ੍ਰਸੈ-ਡਰੇ ਹੋਏ। ਦਿਸਾ-ਦਿਸ਼ਾਵਾਂ ਦੇ।

**ਭਾਵਾਰਥ** : ਉਸ ਮਹਾਕਾਲ ਦੀ ਬਹੁਤ ਭਿਆਨਕ ਆਵਾਜ਼ ਸੁਣਾਈ ਦੇ ਰਹੀ ਹੈ, ਜਿਸ ਨੂੰ ਸੁਣਕੇ ਬਹੁਤ ਵੱਡੇ ਵੱਡੇ ਛਤ੍ਰਧਾਰੀ ਵੀ ਡਰ ਜਾਂਦੇ ਹਨ। ਉਸਦੇ ਸਰੀਰ ਉੱਤੇ ਦਿਸ਼ਾਵਾਂ ਦੇ ਹੀ ਬਸਤ੍ਰ ਸੋਭਦੇ ਹਨ। ਉਸਦਾ ਨਾਮ ਸੁਣ ਕੇ ਦੋਖ਼ੂ ਦੂਰ ਹੋ ਜਾਂਦੇ ਹਨ।

**ਸੁਣੇ ਗੱਦ ਸੱਦੰ॥ ਅਨੰਤੰ ਬਿਹੱਦੰ॥**

**ਘਟਾ ਜਾਣੁ ਸਿਆਮੰ॥ ਦੁਤੰ ਅਭਿਰਾਮੰ ॥੪੩॥**

**ਸ਼ਬਦਾਰਥ** : ਸੱਦ-ਆਵਾਜ਼। ਅਭਿਰਾਮੰ-ਮਨੋਹਰ ਸੋਭਾ। ਦੁਤੰ-ਦਯੁਤਿ ਚਿਹਰੇ ਦੀ ਸੋਭਾ।

**ਭਾਵਾਰਥ** : ਕਾਲ ਪ੍ਰਭੂ ਦੀ ਗਦਾ ਦੀ ਆਵਾਜ਼ ਸੁਣਾਈ ਦੇ ਰਹੀ ਹੈ, ਜੋ ਕਿ ਬੇਅੰਤ ਅਤੇ ਬੇਹੱਦ ਹੈ। ਬੱਦਲਾਂ ਦੀਆਂ ਕਾਲੀਆਂ ਘਟਾਵਾਂ ਚਿਹਰੇ ਦੀ ਸੁੰਦਰ ਸੋਭਾ ਪ੍ਰਗਟ ਕਰਦੀਆਂ ਹਨ।

**ਚਤੁਰ ਬਾਹ ਚਾਰੰ॥ ਕਰੀਟੰ ਸੁਧਾਰੰ॥**

**ਗਦਾ ਸੰਖ ਚੱਕ੍ਰੰ॥ ਦਿਪੈ ਕ੍ਰੂਰ ਬੱਕ੍ਰੰ ॥੪੪॥**

**ਸ਼ਬਦਾਰਥ** : ਕਰੀਟੰ-ਮੁਕਟ। ਬੱਕ੍ਰੰ-ਟੇਢਾ ਹੋਇਆ।

**ਭਾਵਾਰਥ** : ਕਾਲ ਪੁਰਖ ਦੀਆਂ ਚਾਰ ਬਾਹਵਾਂ ਅਤਿ ਸੁੰਦਰ ਲੱਗ ਰਹੀਆਂ ਹਨ, ਅਤੇ ਉਸਦੇ ਸਿਰ ਉੱਤੇ ਸੁੰਦਰ ਮੁਕਟ ਸੋਭਾ ਪਾ ਰਿਹਾ ਹੈ, ਉਸਦੇ ਹੱਥਾਂ ਵਿਚ ਫੜੇ ਹੋਏ ਗਦਾ, ਸੰਖ ਅਤੇ ਚਕ੍ਰ ਚਮਕ ਰਹੇ ਹਨ, ਜੋ ਬੜੇ ਭਿਆਨਕ ਲੱਗਦੇ ਹਨ ਅਤੇ ਟੇਢੇ ਹੋਣ ਤੇ ਲਿਸ਼ਕਦੇ ਹਨ।

**ਨਰਾਜ ਛੰਦ॥**

**ਅਨੂਪ ਰੂਪ ਰਾਜਿਅੰ॥ ਨਿਹਾਰ ਕਾਮ ਲਾਜਿਯੰ॥**

**ਅਲੋਕ ਲੋਕ ਸੋਭਿਅੰ॥ ਬਿਲੋਕ ਲੋਕ ਲੋਭਿਅੰ ॥੪੫॥**

**ਸ਼ਬਦਾਰਥ** : ਅਨੂਪ-ਮਹਾਨ ਸੁੰਦਰ ਰੂਪ। ਨਿਹਾਰ-ਵੇਖ ਕੇ। ਲੋਭਿਅੰ-ਮੋਹਿਤ ਹੁੰਦੇ ਹਨ।

**ਭਾਵਾਰਥ** : ਮਹਾਕਾਲ ਦਾ ਬਹੁਤ ਹੀ ਸੁੰਦਰ ਰੂਪ ਸੁਸ਼ੋਭਿਤ ਹੋ ਰਿਹਾ ਹੈ, ਜਿਸ ਨੂੰ ਵੇਖ ਕੇ ਕਾਮਦੇਵ ਵੀ ਲੱਜਿਤ ਹੋ ਰਿਹਾ ਹੈ। ਉਸਦੀ ਸਾਰੇ ਲੋਕਾਂ ਵਿਚ ਅਲੌਕਿਕ ਸੋਭਾ ਹੈ। ਉਸ ਅਨੂਪਮ ਸੋਭਾ ਨੂੰ ਵੇਖ ਕੇ ਲੋਕ ਮੋਹਿਤ ਹੋ ਰਹੇ ਹਨ।

(ਚਲਦਾ)

Our Motto : Best Quality of the Day

# High Class Gun Manufacturers

## Single & Double Barrels



# 12-Bore GUNS

# Free India Gun Manufacturers

**Prop. S. KARTAR SINGH (Jammu-Wale)**

6, Industrial Estate, Ashok Nagar,
JAMMU CANTT-3
Ph. : 433810

*Sister Concern :*

**M/S. KARTAR SINGH**
**ARMS & AMMUNITION DEALERS**

# ਸੁਰਿੰਦਰ ਸੁਮਨ ਨੂੰ ਯਾਦ ਕਰਦਿਆਂ

## ਦੀਵਾਨਾ ਮਰ ਗਿਆ ਆਖਿਰ ਕੋ ਵੀਰਾਨੇ ਪੇ ਕਿਆ ਗੁਜ਼ਰੀ

*—ਜਗਦੀਸ਼ ਸਿੰਘ*

ਕਿਸੇ ਦਸਿਆ ਸੁਮਨ ਮਰ ਗਿਆ ਹੈ। ਕਦੋਂ ਦਾ? ਮੇਰੀ ਹੈਰਾਨੀ ਵਿਚ ਦਰਦ ਛੁਪਿਆ ਸੀ। ਅਖੇ ਕਈ ਮਹੀਨੇ ਹੋ ਗਏ ਨੇ।

ਸੁਮਨ ਅਚਾਨਕ ਹੀ ਮਿਲ ਪੈਂਦਾ ਅਤੇ ਅਛੋਪਲੇ ਜਿਹੇ ਗਾਇਬ ਹੋ ਜਾਂਦਾ। ਹਰ ਇਕ ਬੰਦੇ ਦੀ ਪਰਸਨੈਲਿਟੀ ਦੇ ਕਈ ਰੂਪ ਜਾਂ ਪੱਖ ਹੁਦੇ ਨੇ ਤੇ ਸੁਮਨ ਦੇ ਪੱਖ ਇਕ ਦੂਜੇ ਤੋਂ ਬਿਲਕੁਲ ਵਖਰੇ। ਕਿਸੇ ਸਮੇਂ ਓਹਦੀ ਤਸਵੀਰ ਸ. ਪ੍ਰੀਤਮ ਸਿੰਘ ਕਵੀ ਨੇ ਖਿੱਚੀ ਸੀ ਜਿਸ ਦੇ ਪਿੱਛੇ ਲਿਖਿਆ ਸੀ "ਸੁਰਿੰਦਰ ਸਿੰਘ ਸੁਮਨ ਜਿਸਦੀਆਂ ਸੁਰਾਂ ਨਿਹਾਲ ਕਰਦੀਆਂ ਹਨ ਅਤੇ ਗੱਲਾਂ ਨਢਾਲ ਕਰਦੀਆਂ ਹਨ।"



ਸੁਮਨ ਨਾਲ ਪਹਿਲੀ ਮੁਲਾਕਾਤ ਸ਼ਾਇਦ ਸੰਨ ੧੯੭੨ ਵਿਚ ਦਿੱਲੀ ਵਿਚ ਹੋਈ ਸੀ। ਮੁਲਾਕਾਤ ਸ਼ਾਇਦ ਨਹੀਂ ਸੀ, ਉਹਨੂੰ ਵੇਖਿਆ ਸੀ। ਦਿੱਲੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਸੀ। ਅਸੀਂ ਜੰਮੂ ਤੋਂ ਸੰਗੀਤ ਵਿਦਿਆਰਥੀਆਂ ਦਾ ਇਕ ਤੀਹ ਮੈਂਬਰੀ ਜੱਥਾ ਲੈ ਕੇ ਆਏ ਸਾਂ। ਜੇ. ਐਂਡ ਕੇ. ਆਰਟ ਕਲਚਰ ਅਕੈਡਮੀ ਦੇ ਸੰਗੀਤ ਸਕੂਲ ਦੇ ਵਿਦਿਆਰਥੀ ਅਤੇ ਪ੍ਰਾਧਿਆਪਕਾਂ ਸਹਿਤ। ਸੇਠ ਤਰਲੋਕ ਸਿੰਘ ਜੀ ਦੀ ਕੋਠੀ ੧੧/੧੦ ਪੂਸਾ ਰੋਡ ਦੇ ਖਾਸ ਪ੍ਰਾਹੁਣਿਆਂ ਲਈ ਬਣੇ ਭਾਗ ਵਿਚ ਸਾਡਾ ਖਾਸ ਪ੍ਰਾਹੁਣਿਆਂ ਵਾਲਾ ਹੀ ਰੁਤਬਾ ਸੀ। ਅੱਧੀ ਰਾਤ ਅਸੀਂ ਮਾਡਰਨ ਸਕੂਲ ਦੇ ਹਾਲ ਵਿਚੋਂ ਸੰਗੀਤ ਸੁਣ ਕੇ ਮੁੜਦੇ ਅਤੇ ਬਾਕੀ ਦੀ ਅੱਧੀ ਰਾਤ ਵਿਦਿਆਰਥੀਆਂ ਦੇ ਆਪਣੇ ਗਾਣੇ ਵਿਚ ਲੰਘਦੀ। ਇਕ ਲਾਲ ਪੱਗ ਵਾਲੇ ਸਰਦਾਰ ਜੀ ਨਾਲ ਮੁਲਾਕਾਤ ਹੋਈ ਕਿ ਇਹ ਸੁਰਿੰਦਰ ਸਿੰਘ ਸੁਮਨ ਹੈ ਬੜਾ ਅੱਛਾ ਗਾਉਂਦੇ ਹਨ ਤੇ ਬਸ। ਸ. ਹਰਭਜਨ ਸਿੰਘ ਤੇ ਗੁਰਦੇਵ ਸਿੰਘ ਉਦੋਂ ਸੰਗੀਤ ਸਮਾਰੋਹਾਂ ਦੇ ਇੰਚਾਰਜ ਹੁੰਦੇ। ਉਨ੍ਹਾਂ ਰਾਹੀਂ ਹੀ ਸੁਮਨ ਦੀ ਸੁਗੰਧੀ ਪਹੁੰਚੀ। ਉਸ ਤੋਂ ਬਾਅਦ ਸੁਮਨ ਦੇ ਗੁਣ ਅਤੇ ਔਗੁਣ ਇਕ ਦੂਜੇ ਤੋਂ ਵੱਡੇ ਵੱਡੇ ਲਗਣ ਲਗੇ। ਕਿਸੇ ਵੇਲੇ ਲਗਦਾ ਕਿ ਉਹ ਇਸ ਦੁਨੀਆ ਦਾ ਹੀ ਬਾਸ਼ਿੰਦਾ ਨਹੀਂ ਉਹਦਾ ਸਰੀਰ ਹੀ ਇਸ ਸੰਸਾਰ ਵਿਚ ਹੈ ਰੂਹ ਕਿਸੇ ਹੋਰ ਲੋਕ ਵਿਚ ਹੈ। ਸੁਰਾਂ ਦਾ ਬਾਦਸ਼ਾਹ ਹੈ। ਉਹਦਾ ਭੈਰਵੀ ਵਿਚ ਗਾਇਆ "ਮਿਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ" ਸੁਣਿਆ ਤਾਂ ਲਗਾ ਇਹ ਬੰਦਾ ਪੱਥਰ ਪਿਘਲਾ ਦੇਵੇਗਾ। ਉਹਦੇ ਗਲੇ ਵਿਚੋਂ, ਉਹਦੇ ਮੱਥੇ ਤੋਂ ਅੱਖਾਂ 'ਚੋਂ ਦਰਦ ਦੀ ਹੂਕ ਵਗਦੀ ਲਗੀ। ਉਹ, ਸੋਜ਼ ਦਾ ਆਜਜ਼ੀ ਤੇ ਗਰੀਬੀ ਦਾ ਰੂਪ ਹੋਇਆ ਪਿਆ ਸੀ। ਉਸ ਵੇਲੇ ਜਹਾਨ ਉਹਦੇ ਕਦਮਾਂ 'ਚ ਹੁੰਦਾ ਜਾਪਦਾ। ਇਸ ਦੇ ਐਨ ਉਲਟ ਜਦੋਂ ਉਹ ਗਲਾਂ ਕਰ ਰਿਹਾ ਹੁੰਦਾ ਤਾਂ ਐਸੀਆਂ ਅਟਕਲ ਪੱਚੂ ਮਾਰਦਾ ਕਿ ਲਗਦਾ ਕਿ ਇਹ ਸੁਦਾ ਹੀ ਕਮਲਾ ਹੈ।

ਸੰਨ ੧੯੭੯ ਵਿਚ ਲਖਨਊ ਵਿਚ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਨਲ ਇਕ ਮੀਲ ਪੱਥਰ ਸੀ। ਸ. ਹਰਭਜਨ ਸਿੰਘ ਔਰੰਗਾਬਾਦ ਵਾਲਿਆਂ ਦੀ ਉਦਾਰ ਮੇਜ਼ਬਾਨੀ ਵਿਚ ਹੋਇਆ ਇਹ ਸੰਮੇਲਨ ਅਜੇ ਤਕ ਲਖਨਊ ਸੰਗੀਤ ਪ੍ਰੇਮੀਆਂ ਦੀ ਯਾਦਾਂ ਵਿਚ ਤਾਜ਼ਾ ਹੈ। ਬਸੰਤ ਦਾ ਪੁਰਬ ਵੀ ਸੀ ਅਤੇ ਸੰਗੀਤ ਦਾ ਵਗਦਾ ਦਰਿਆ ਵੀ। ਸਾਰੇ ਪਾਸੇ ਬਹਾਰ ਅਤੇ ਖੁਸ਼ੀ ਦਾ ਮਾਹੌਲ ਸੀ। ਬਹੁਤ ਸਾਰੇ ਨਾਮਧਾਰੀ ਸੰਗੀਤਕਾਰਾਂ ਸੰਗੀਤ ਪਰਬੰਧਕਾਂ ਅਤੇ ਹਮਾਤੜਾਂ ਦਾ ਡੇਰਾ ਸ. ਕੁਲਦੀਪ ਸਿੰਘ ਸੇਠੀ ਹੁਰਾਂ ਦੀ

ਕੋਠੀ ਵਿਚ ਸੀ। ਸ. ਕੁਲਦੀਪ ਸਿੰਘ ਸੇਠੀ ਦੇ ਘਰੋਂ ਬੀਵੀ ਰਛਪਾਲ ਕੌਰ ਸੇਠ ਬਲਵੰਤ ਸਿੰਘ ਡਾਲਟੰਨ ਗੰਜ ਵਾਲਿਆਂ ਦੀ ਧੀ ਹੈ। ਇਸ ਨਾਤੇ ਵੀ ਤੇ ਸੁਭਾ ਵਲੋਂ ਬਹੁਤ ਉਦਾਰ ਅਤੇ ਮਹਿਮਾਨ ਨਵਾਜ਼। ਆਪਣੇ ਘਰ ਵਿਚ ਪ੍ਰਮੁਖ ਸੰਗੀਤਕਾਰਾਂ ਦੇ ਨਿਵਾਸ ਤੋਂ ਸਦਾ ਹੀ ਖੁਸ਼। ਉਹਨਾਂ ਦੇ ਘਰ ਵਿਚ ਹੀ ਬੁੱਧਾ ਦਿੱਤਾ ਮੁਖਰਜੀ ਵਰਗਾ ਆਰਟਿਸਟ ਵੀ ਆਇਆ ਅਤੇ ਹੋਰ ਵੀ। ਹਰਭਜਨ-ਗੁਰਦੇਵ ਵੀ ਇਥੇ ਹੀ ਸਨ। ਕਦੇ ਕਦੇ ਸਤਿਗੁਰੂ (ਜਗਜੀਤ ਸਿੰਘ) ਜੀ ਆਪ ਵੀ ਦਰਸ਼ਨ ਦੇਣ ਆ ਜਾਂਦੇ। ਕੋਠੀ ਉਤੇ ਛੋਟੇ ਬਲਬਾਂ ਦੀਆਂ ਲੜੀਆਂ ਮਾਲਕਾਂ ਦੇ ਮਨ ਦੇ ਸੁਖ ਦਾ ਅਹਿਸਾਸ ਕਰਵਾ ਰਹੀਆਂ ਸਨ। ਪਰ ਇਕ ਦਿਨ ਸਾਰਾ ਮਾਹੌਲ ਹੀ ਬਦਲ ਗਿਆ। ਅਸੀਂ ਬਾਹਰੋਂ ਆਏ ਤਾਂ ਘਰ ਵਿਚ ਸੋਗ ਵਰਗਾ ਮਾਹੌਲ ਸੀ। ਬੀਬੀ ਰਛਪਾਲ ਕੌਰ ਨੇ ਦੱਸਿਆ ਕਿ ਸਾਡਾ ਤਾਂ ਡਰ ਨਾਲ ਬੁਰਾ ਹਾਲ ਹੈ ਲੱਤਾਂ ਮੇਰੀਆਂ ਕੰਬ ਰਹੀਆਂ ਹਨ। ਮੈਂ ਤਾਂ ਕਈ ਵਾਰ ਟਾਇਲਟ ਹੋ ਆਈ ਹਾਂ। ਪੰਜਾਬ ਤੋਂ ਕੋਈ ਅਤਿਵਾਦੀ ਆ ਕੇ ਕਮਰੇ ਵਿਚ ਕਬਜ਼ਾ ਕਰ ਬੈਠਾ ਹੈ। ਅੱਖਾਂ ਝਪਕਣ ਤੋਂ ਬਗੈਰ ਉਹ ਘੂਰ ਘੂਰ ਕੇ ਵੇਖ ਰਿਹਾ ਹੈ। ਤੁਸੀਂ ਸਾਰੇ ਹੀ ਬਾਹਰ ਚਲੇ ਗਏ ਅਸੀਂ ਤਾਂ ਮੁਸੀਬਤ 'ਚ ਫਸੇ ਰਹੇ। ਨਾ ਜਾਣੀਏ ਕਿਤੇ ਜਾਹ ਜਾਂਦੀ ਹੋ ਜਾਂਦੀ। ਮੇਰਾ ਤਾਂ ਅਰਦਾਸਾਂ ਕਰਦੀ ਤੇ ਸਿਮਰਨ ਕਰਦੀ 'ਚ ਸਾਰਾ ਸਮਾਂ ਲੰਘਿਆ। ਅੰਦਰ ਵੜੇ ਤਾਂ ਗੁਰਦੇਵ ਨੇ ਜ਼ੋਰ ਦਾ ਠਹਾਕਾ ਮਾਰਿਆ। "ਓਏ ਤੂੰ ਏਂ.... ਬਾਹਰ ਲੋਕਾਂ ਦਾ ਬੁਰਾ ਹਾਲ ਹੈ।" 'ਅਤਿਵਾਦੀ' ਸੁਰਿੰਦਰ ਸਿੰਘ ਸੁਮਨ ਹੀ ਸੀ। ਰੇਲ ਦੇ ਸਫਰ ਦਾ ਮਾਰਿਆ ਥੱਕਿਆ ਟੁੱਟਿਆ, ਚਿਹਰੇ ਤੇ ਹਵਾਈਆਂ ਉਡਣ ਤੇ ਪੁਛਦਾ ਪੁਛਾਂਦਾ ਘਰ ਆ ਗਿਆ ਸੀ। ਪੈਂਟ ਕਮੀਜ਼ ਪੱਗ ਸਭ ਵੱਟੋ ਵੱਟ ਤੇ ਅੱਖਾਂ ਤਾੜੇ ਲਗੀਆਂ ਜਿਧਰ ਵੇਖਣਾ ਵੇਖਦੇ ਹੀ ਜਾਣਾ। ਇਹੋ ਜਿਹਾ ਸਰੂਪ ਯਮਰਾਜ ਨਾ ਲਗੇ ਤਾਂ ਕੀਹ ਲੱਗੇ। ਸੁਮਨ ਦਾ ਇਸ਼ਨਾਨ ਕਰਵਾਇਆ ਕਪੜੇ ਬਦਲੇ ਚਾਹ ਪਾਣੀ ਛੱਕਿਆ ਤੇ ਸੁਮਨ ਹਾਰਮੋਨੀਅਮ ਲੈ ਕੇ ਬੈਠ ਗਿਆ। ਉਹਦਾ ਗਾਣਾ ਖਤਮ ਨਾ ਹੋਏ ਤੇ ਸੁਨਣ ਵਾਲਿਆਂ ਦੇ ਸਿਰ ਹਿਲਣੋਂ ਨਾ ਹਟਣ। ਥੋਹੜਾ ਸਮਾਂ ਪਹਿਲੋਂ ਡਰੀਆਂ ਹੋਈਆਂ ਬੀਬੀਆਂ ਨੂੰ ਹੁਣ ਸੁਮਨ ਦੀ ਆਤਮਾ ਦੇ ਦਰਸ਼ਨ ਹੋਏ ਅਤੇ ਅੱਜ ਵਾਲਾ ਸਾਰਾ ਕਿੱਸਾ ਹੁਣ ਹੱਸ ਹੱਸ ਕੇ ਲੋਟ ਪੋਟ ਹੋਣ ਦਾ ਸਾਧਨ ਬਣ ਗਿਆ।

ਨਾਮਧਾਰੀ ਸੰਗੀਤਕਾਰਾਂ ਦਾ ਘੇਰਾ ਜਦੋਂ ਚੌਤਰਫੀਂ ਫੈਲਿਆ ਤਾਂ ਨਵੇਂ ਪੁਰਾਣੇ ਸੰਗੀਤਕਾਰਾਂ ਦੀ ਵੱਡੀ ਗਿਣਤੀ ਇਸ ਘੇਰੇ ਵਿਚ ਆਈ। ਸੁਮਨ ਨਾਮਧਾਰੀਆਂ ਦਾ ਮੁੰਡਾ ਸੀ ਪਰ ਵਿਚਰਿਆ ਸਦਾ ਆਜ਼ਾਦ ਹੀ। ਬੰਬਈ ਵਿਚ ਫਿਲਮ ਲਾਈਨ ਦੇ ਅੰਦਰ ਤੇ ਬਾਹਰ ਦੇ ਸੰਗੀਤ ਜਗਤ ਵਿਚ ਉਹ ਅਕਸਰ ਵਿਚਰਦਾ ਰਿਹਾ। ਪਰ ਜੇ ਕਦੇ ਕਦਾਈਂ ਉਹਨੇ ਨਾਮਧਾਰੀ ਸੰਗੀਤਕਾਰਾਂ 'ਚ ਆ ਜਾਣਾ ਜਾਂ ਉਸ ਦੀ ਗਲ ਹੀ ਚਲ ਪੈਣੀ ਤਾਂ ਇਹ ਗਲ ਸਿਰਫ ਸੁਮਨ ਸ਼ਾਸਤਰ 'ਤੇ ਹੀ ਕੇਂਦਰਤ ਹੋਣੀ। ਉਹਦੀਆਂ ਗੱਲਾਂ ਸੁਣ ਸੁਣ ਕੇ ਜਾਂ ਕਰ ਕਰ ਕੇ ਨੌਜਵਾਨ ਮੁੰਡਿਆਂ ਹੱਸ ਹੱਸ ਕੇ ਅੱਖਾਂ ਵਗਾ ਲੈਣੀਆਂ। ਸੁਮਨ ਨੇ ਭੋਲੇ ਭਾ ਗਲ ਕਰਨੀ ਤੇ ਕਰਨੋਂ ਹਟਣਾ ਵੀ ਨਾ ਤੇ ਮੁੰਡਿਆਂ ਨੇ ਪੁਛਨੋਂ ਨਾ ਮੁੜਨਾ। ਜਿਵੇਂ ਗੁੜ ਤੇ ਮੱਖੀਆਂ ਬੈਠੀਆਂ ਰਹਿੰਦੀਆਂ ਇਵੇਂ ਮੁੰਡੇ ਸੁਮਨ ਦੁਆਲੇ ਜੁੜੇ ਰਹਿੰਦੇ। ਸੁਮਨ ਨੇ ਹਰ ਗੁਸਤਾਖੀ ਨੂੰ ਹਰ ਟਿੱਚਰ ਨੂੰ ਜੀਰਦੇ ਜਾਣਾ ਤੇ ਉਹਦੇ ਜਵਾਬ ਵਿਚ ਜੋ ਗਲ ਕਹਿਣੀ ਤਾਂ ਉਹਨੇ ਹੋਰ ਠਹਾਕੇ ਦੀ ਫੁਹਾਰ ਪੈਦਾ ਕਰਨੀ। ਤੇ ਫੇਰ ਫਰਮਾਇਸ਼ ਹੋਣੀ ਸੁਮਨ ਭਾ ਜੀ ਗਾਣਾ ਸੁਣਾਓ। ਹੁਣ ਪ੍ਰੇਤ ਕਹਾਣੀਆਂ ਵਾਂਗ ਯਕਦਮ ਸੁਮਨ ਦੀ ਸ਼ਖਸੀਅਤ ਵਿਚ ਬਦਲਾ ਆ ਜਾਣਾ ਉਹਦੀ ਸ਼ਖਸੀਅਤ ਫਰਸ਼ ਤੋਂ ਅਰਸ਼ ਤਕ ਫੈਲ ਜਾਣੀ ਅਤੇ ਉਹਨੇ ਪ੍ਰਪਕ ਸੰਗੀਤਕਾਰ ਵਾਂਗ ਹਾਰਮੋਨੀਅਮ ਦੀ ਸੁਰਾਂ ਨੂੰ ਛੋਹੰਦਿਆਂ ਆਵਾਜ਼ ਦੀ ਕੋਮਲਤਾ ਦੇ ਜਾਦੂ ਨਾਲ ਮੋਹ ਲੈਣਾ। ਸੁਰ ਲਹਿਰਾਂ ਦੇ ਕਈ ਪੈਟਰਨ ਬਣਾਉਂਦਿਆਂ ਇਨ੍ਹਾਂ ਸੁਰਾਂ ਦੀ ਤਿਲਕਣ ਬਾਜ਼ੀ ਵਿਚ ਵੀ ਸਥਿਰ ਰਹਿੰਦਿਆਂ ਗ਼ਜ਼ਲ ਕਹਿਣੀ।

ਕਭੀ ਤੁਮ ਕੋ ਭੀ ਅਹਿਸਾਸੇ ਮੁਹੱਬਤ ਹੋ ਤੋ ਆ ਜਾਣਾ
ਕਿਸੇ ਟੁੱਟੇ ਹੂਏ ਦਿਲ ਕੀ ਜ਼ਰੂਰਤ ਹੋ ਤੋ ਆ ਜਾਨਾ
ਹਮਾਰੇ ਦਿਲ ਕੇ ਗੁਲਸ਼ਨ ਸੇ ਖ਼ਿਜ਼ਾਂ ਕੀ ਰੁੱਤ ਨਹੀਂ ਜਾਤੀ
ਬਹਾਰੋਂ ਕੀ ਅਗਰ ਤੁਮ ਕੋ ਇਜਾਜ਼ਤ ਹੋ ਤੋ ਆ ਜਾਨਾ

ਹੂਏ ਹੋ ਦੂਰ ਤੁਮ ਸ਼ਾਇਦ ਵਫਾ ਸੇ ਬਦਗੁਮਾਂ ਹੋ ਕਰ
ਹਕੀਕਤ ਆਸ਼ਿਆਂ ਹੋਣੇ ਕੀ ਹਸਰਤ ਹੋ ਤੋ ਆ ਜਾਨਾ

ਜ਼ਮਾਨਾ ਪਿਆਰ ਕਾ ਦੁਸ਼ਮਨ ਤੁਮੇਂ ਆਨੇ ਨਹੀਂ ਦੇ ਗਾ
ਮਗਰ ਫਿਰ ਭੀ ਕੋਈ ਆਨੇ ਕੀ ਸੂਰਤ ਹੋ ਤੋ ਆ ਜਾਨਾ

ਤੁਮ ਅਪਨੇ ਦਿਲ ਕੇ ਮਾਲਕ ਹੋ ਤੁਮਹੇਂ ਹਮ ਕੁਛ ਨਹੀਂ ਕਹਿਤੇ
ਨਾ ਜੀ ਚਾਹੇ ਤੋ ਮਤ ਆਨਾ ਤਬੀਅਤ ਹੋ ਤੋ ਆ ਜਾਨਾ।

ਕੁਝ ਤਾਂ ਸੁਮਨ ਭੋਲਾ ਸੀ ਕੁਝ ਉਹਦੇ ਦੀਵਾਨੇਪਨ ਦੀਆਂ ਗੱਲਾਂ ਮਸ਼ਹੂਰ ਹੋ ਗਈਆਂ ਸਨ। ਉਹਦਾ ਇਕ ਵਿਆਹ ਪਹਿਲੀ ਉਮਰ ਵਿਚ ਹੀ ਬਿਖਰ ਗਿਆ। ਉਹਦੀ ਚਾਹਨਾ ਸੀ ਕਿ ਵਿਆਹ ਹੋਵੇ ਪਰ ਜਦੋਂ ਕਦੇ ਸੰਜੋਗ ਬਨਣ ਦਾ ਸਮਾਂ ਆਉਣਾ ਤਾਂ ਉਹਨੇ ਆਪ ਆਕੜ ਜਾਣਾ "ਮੇਰੇ ਲਈ ਇਹੋ ਜਿਹੀ ਹੀ ਹੈ। ਮੈਂ ਕਲਾਕਾਰ ਇਹਦੇ ਨਾਲ ਵਿਆਹ ਕਰਾਵਾਂ" ਅਤੇ ਸੰਜੋਗ ਬਨਾਉਣ ਵਾਲਿਆਂ ਨੂੰ ਪਿਛੇ ਹਟਣਾ ਪੈਂਦਾ। ਉਹ ਆਦਰਸ਼ ਜੀਵਨ ਸਾਥਣ ਲੋੜਦਾ ਅਤੇ ਆਦਰਸ਼ ਜੀਵਨ ਸਾਥਣ ਨੂੰ ਉਹਦੀਆਂ ਗਲਾਂ ਨਾ ਪਸੰਦ ਆਉਂਦੀਆਂ ਪਰ ਉਹਨੇ ਆਸ ਦਾ ਪੱਲਾ ਨਾ ਛੱਡਿਆ। ਮੁੰਡੇ ਕਹਿੰਦੇ ਨੇ ਕਿ ਰਾਣੀਆਂ ਹੋਲੇ ਮਹੱਲੇ ਸਮੇਂ ਜਦੋਂ ਸਟੇਜ ਤੋਂ ਇਹ ਅਨਾਊਂਸ ਹੋਇਆ ਕਿ ਅਨੰਦ ਕਾਰਜਾਂ ਵਾਲੇ ਲੜਕੇ ਲੜਕੀਆਂ ਦੇ ਨਾਂਅ ਫਲਾਨੇ ਥਾਂ ਲਿਖਵਾਏ ਜਾਣ ਤਾਂ ਸੁਮਨ ਵੀ ਉਥੇ ਚਲਾ ਗਿਆ ਕਿ ਮੇਰਾ ਵੀ ਨਾਂਅ ਲਿਖ ਲਵੋ ਜੀ! ਉਨ੍ਹਾਂ ਕਿਹਾ ਕਿ ਬੀਬੀ ਦਾ ਨਾਂਅ ਕੀ ਹੈ ਤਾਂ ਕਹਿਣ ਲੱਗਾ ਕਿ ਉਹ ਤਾਂ ਮੈਨੂੰ ਪਤਾ ਨਹੀਂ ਮੈਂ ਤਾਂ ਆਪਣਾ ਨਾਂਅ ਲਿਖਾਉਣ ਆਇਆਂ ਹਾਂ ਬੀਬੀ ਦਾ ਤੁਸਾਂ ਦੱਸਣਾ ਹੈ ਤਾਂ ਅਗੋਂ ਪ੍ਰਬੰਧਕਾਂ ਕਿਹਾ ਭਾਈ ਤੂੰ ਚਲਦਾ ਬਣ। ਅਸਲ ਵਿਚ ਉਥੇ ਤਾਂ ਨਾਂਅ ਸਮੇਤ ਮਾਤਾ ਪਿਤਾ ਦੇ ਉਹਨਾਂ ਜੋੜਿਆਂ ਦੇ ਲਿਖੇ ਜਾਂਦੇ ਹਨ ਜਿਨ੍ਹਾਂ ਦੇ ਰਿਸ਼ਤੇ ਪਹਿਲਾਂ ਤੈਅ ਹੋ ਚੁਕੇ ਹੁੰਦੇ ਹਨ। ਪਤਾ ਨਹੀਂ ਝੂਠਾ ਕਿ ਸੱਚਾ ਸੁਮਨ ਇਹ ਗੱਲ ਸੰਜਦਗੀ ਨਾਲ ਮਨ ਵੀ ਗਿਆ ਅਤੇ ਉਹਨੂੰ ਮੁੰਡਿਆਂ ਦੀ ਅਕਲ 'ਤੇ ਹੈਰਾਨੀ ਵੀ ਹੋਈ ਕਿ ਇਹਦੇ ਵਿਚ ਮਾੜੀ ਗੱਲ ਕਿਹੜੀ ਹੈ।

ਉਹਦੀ ਕੈਸਟ ਵਿਚ ਗਾਈ ਗ਼ਜ਼ਲ ਸੁਮਨ ਮਨ ਦੇ ਦਰਦ ਦੀ ਤਰਜਮਾਨੀ ਕਰਦੀ ਦਿੱਸਦੀ ਹੈ।

ਬਾਤ ਬਨਤੀ ਨਹੀਂ ਬਨਾਨੇ ਸੇ
ਰੂਠ ਜਾਤੇ ਹੈਂ ਵਹੁ ਮਨਾਨੇ ਸੇ

ਸੂਰਤੇਂ ਉਨ ਕੀ ਸੈਂਕੜੇ ਦੇਖੀਂ
ਆਈਨਾ ਦਿਲ ਕਾ ਟੂਟ ਜਾਨੇ ਸੇ

ਹਮ ਵਫ਼ਾ ਸੇ ਨਾ ਬਾਜ਼ ਆਏਂਗੇ
ਫਾਇਦਾ ਕਿਆ ਹੈ ਆਜ਼ਮਾਨੇ ਸੇ

ਜ਼ਖਮੇ ਦਿਲ ਪਰ ਬਹਾਰ ਆਈ ਹੈ
ਦਰਦ ਹੋਤਾ ਹੈ ਮੁਸਕਰਾਨੇ ਸੇ

ਦਿਲ ਉਨਹੇ ਦੇ ਕੇ ਹਮ ਨੇ ਕਿਆ ਪਾਇਆ
ਦੁਸ਼ਮਨੀ ਮੋਲ ਲੀ ਜ਼ਮਾਨੇ ਸੇ

ਗ਼ਮ ਕੇ ਮਾਰੇ ਬਤਾ ਕਹਾਂ ਜਾਏਂ
ਸਾਕੀ ਤੇਰੇ ਸ਼ਰਾਬ ਖਾਨੇ ਸੇ।

ਬੰਬਈ ਵਿਚ ਸੰਨ ੧੯੭੮ ਵਿਚ ਬਹੁਤ ਸ਼ਾਨਦਾਰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਹੋਇਆ। ਹਫਤਾ ਭਰ ਚਲਣ ਵਾਲੇ ਇਸ ਸੰਮੇਲਨ ਵਿਚ ਹਿੰਦੁਸਤਾਨ ਦਾ ਚੋਟੀ ਦਾ ਕੋਈ ਕਲਾਕਾਰ ਨਹੀਂ ਸੀ ਜਿਸ ਨੇ ਭਾਗ ਨਾ ਲਿਆ ਹੋਵੇ। ਫਿਲਮ ਜਗਤ ਦੇ ਸੰਗੀਤਕਾਰ ਅਤੇ ਕਲਾਕਾਰ ਵੀ ਆਉਂਦੇ ਰਹੇ। ਅਸੀਂ ਖ਼ੂਬ ਸੰਗੀਤ ਸੁਣਿਆ ਖ਼ੂਬ ਸੈਰ ਕੀਤੀ ਅਤੇ ਖ਼ੂਬ ਲੰਗਰ ਪਾਣ ਕੀਤਾ। ਸਮੁੰਦਰ ਦੀ ਸੈਰ ਵੀ ਕਰਦੇ। ਡੇਰਾ ਸਾਡਾ ਇਕ ਧਰਮਸ਼ਾਲਾ ਵਿਚ ਸੀ। ਬਹੁਤ ਨਾਮਧਾਰੀ ਕਲਾਕਾਰ ਵੀ ਉਥੇ ਠਹਿਰੇ ਹੋਏ ਸਨ। ਉਸਤਾਦ ਮਹਿੰਦਰ ਸਿੰਘ, ਸੁਮਨ ਅਤੇ ਹੋਰ ਸਭ ਉਥੇ ਹੀ ਸਨ। ਉਥੇ ਵੀ ਗਾਣਾ ਵਜਾਣਾ ਚਲਦਾ ਰਿਹਾ। ਸੁਮਨ ਨੇ ਹਾਰਮੋਨੀਅਮ ਦੇ ਜੌਹਰ ਵੀ ਵਖਾਏ। ਹਿੰਦੁਸਤਾਨ ਦਾ ਇਕ ਸਿਖਰ ਦਾ ਹਾਰਮੋਨੀਅਮ ਕਲਾਕਾਰ ਹੈ ਅੱਪਾ ਜਲਗਾਉਂਕਰ। ਭਾਰੀ ਵਜੂਦ ਵਾਲਾ ਇਹ ਬੰਦਾ ਕਲਾਕਾਰ ਵੀ ਭਾਰੀ ਹੈ। ਗਾਉਣ ਵਾਲੇ ਨਾਲ ਸੰਗਤ ਕਰਦਾ ਹੈ ਤਾਂ ਮਜ਼ਾ ਲਿਆ ਦਿੰਦਾ ਹੈ। ਸੁਰਾਂ ਦੇ ਉਤਾਰ ਚੜਾ ਨੂੰ ਉਹ ਹਾਰਮੋਨੀਅਮ ਦੀਆਂ ਸੁਰਾਂ 'ਤੇ ਤਾਂ ਕੱਢਦਾ ਹੈ ਦੂਸਰੇ ਹੱਥ ਨਾਲ ਪੱਖੇ ਨੂੰ ਛੱਡ ਕੇ ਹਵਾ ਵਿਚ ਉਂਗਲਾਂ ਰਾਹੀਂ ਸੁਰਾਂ ਦੇ ਨਕਸ਼ੇ ਵੀ ਬਣਾਉਂਦਾ ਹੈ। ਸਿਰ ਮਾੜਾ ਜਿਹਾ ਹਿਲਾ ਕੇ ਜ਼ਰਾ ਕੁ ਅੱਖ ਨੂੰ ਦਬਾ ਕੇ ਉਹ ਗਾਣੇ ਦੇ ਅਨੰਦ ਨੂੰ ਵੀ ਪਰਗਟ ਕਰਦਾ ਹੈ। ਜਿਸ ਨਾਲ ਸੰਗਤ ਕਰ ਰਿਹਾ ਹੋਵੇ ਉਸ ਦੇ ਪ੍ਰੋਗਰਾਮ ਨੂੰ ਚਾਰ ਚੰਨ ਅਪਾ ਸਾਹਿਬ ਦੇ ਸਹਿਯੋਗ ਨਾਲ ਵੀ ਲਗਦੇ ਹਨ ਇਸ ਵਾਸਤੇ ਅੱਪਾ ਜਲਗਾਉਂਕਰ ਦੀ ਸੰਗਤ ਪ੍ਰਾਪਤ ਕਰਨਾ ਵੀ ਮਾਣ ਵਾਲੀ ਗੱਲ ਹੈ। ਬੰਬਈ ਕਾਨਫਰੰਸ ਵਿਚ ਵੱਖ-ਵੱਖ ਕਲਾਕਾਰਾਂ ਨਾਲ ਅੱਪਾ ਸਾਹਿਬ ਨੇ ਖ਼ੂਬ ਵਜਾਇਆ। ਇਕ ਦਿਨ ਕਾਨਫਰੰਸ 'ਚ ਜਦੋਂ ਦੋ ਕੁ ਦਿਨ ਹੀ ਬਾਕੀ ਸਨ ਤਾਂ ਕਾਨਫਰੰਸ ਹਾਲ "ਬਿਰਲਾ ਮਾਤੁਸ਼੍ਰੀ' ਦੇ ਬਾਹਰ ਅਸੀਂ ਲੋਕ ਖੜੇ ਸਾਂ। ਅੱਪਾ ਸਾਹਿਬ ਵੀ ਖੜੇ ਸਨ। ਸੁਮਨ ਹੋਰੀਂ ਅੱਪਾ ਸਾਹਿਬ ਨੂੰ ਮੁਖਾਤਬ ਹੋ ਕੇ ਕਹਿਣ

ਲਗੇ ਸੁਣਾਈਏ ਅੱਪਾ ਸਾਹਿਬ ਕਿਆ ਹਾਲ ਹੈ ? ਬਸ ਦੁਆ ਹੈ ਆਪ ਕੀ। ਆਗੇ ਕਿਆ ਪ੍ਰੋਗਰਾਮ ਹੈ ? ਬਸ ਜੀ ਸਰਦਾਰ ਮਹਿੰਦਰ ਸਿੰਘ ਜੀ ਕੇ ਸਾਥ ਬਜਾਨਾ ਹੈ ਕਲ ਕੋ। ਫਿਰ ਚਲੇ ਜਾਨਾ ਹੈ। ਸੁਮਨ ਸਾਹਿਬ ਹੈਰਾਨ ਹੋ ਗਏ। ਕਹਿਣ ਲਗੇ ਮਹਿੰਦਰ ਸਿੰਘ ਜੀ ਤੋ ਏਕ ਹਫਤੇ ਸੇ ਮੇਰੇ ਪੀਛੇ ਪੜੇ ਹੈਂ ਕਿ ਆਪ ਨੇ (ਯਾਨੀ ਸੁਮਨ ਨੇ) ਹੀ ਮੇਰੇ ਸਾਥ ਹਾਰਮੋਨੀਅਮ ਬਜਾਨਾ ਹੈ। ਅੱਪਾ ਸਾਹਿਬ ਕਹਿਣ ਲਗੇ ਯਹ ਤੋ ਅੱਛੀ ਬਾਤ ਹੈ ਆਪ ਮੇਰਾ ਹਿਸਾਬ ਕਰਵਾ ਦੀਜੀਏ ਹਮ ਵਾਪਸ ਚਲਤੇ ਹੈਂ। ਵਡੇ ਆਰਟਿਸਟ ਕਿਸੇ ਦੀ ਪਸੰਦ ਨੂੰ ਉਲੰਘ ਕੇ ਆਪ ਪ੍ਰੋਗਰਾਮ ਨਹੀਂ ਕਰਨਾ ਚਾਹੁੰਦੇ ਹੁੰਦੇ ਇਸ ਵਾਸਤੇ ਅੱਪਾ ਸਾਹਿਬ ਯਕਦਮ ਰੁੱਖਸਤ ਹੋਣ ਲਈ ਤਿਆਰ ਸਨ। ਹੁਣ ਸੁਮਨ ਸਾਹਿਬ ਨੇ ਗੁਰਦੇਵ ਸਿੰਘ ਨੂੰ ਕਿਹਾ ਕਿ ਅੱਪਾ ਸਾਹਿਬ ਨੂੰ ਸੇਵਾ ਦੀ ਮਾਇਆ ਭੇਟ ਕਰ ਦਿੱਤੀ ਜਾਵੇ। ਗੁਰਦੇਵ ਸਿੰਘ ਕਹੇ ਕਿ ਮਹਿੰਦਰ ਸਿੰਘ ਨਰਾਜ਼ ਹੋਵੇਗਾ। ਸੁਮਨ ਕਹਿਣ ਜੀ ਇਹ ਗੱਲ ਤਾਂ ਬਿਕੁਲ ਪੱਕੀ ਹੈ। ਪੂਰਾ ਹਫਤਾ ਹੋ ਗਿਆ ਹੈ ਮਹਿੰਦਰ ਸਿੰਘ ਨੂੰ ਕਹਿੰਦਿਆਂ ਕਿ ਤੂੰ ਮੇਰੇ ਨਾਲ ਹਾਰਮੋਨੀਅਮ ਵਜਾਉਣਾ ਹੈ। ਗੁਰਦੇਵ ਕਹੇ 'ਵੇਖੀਂ ਮੈਨੂੰ ਮਰਵਾ ਨਾ ਦੇਵੀਂ' ਸੁਮਨ ਕਹੇ 'ਕਮਾਲ ਏ ਯਾਰ ਤੂੰ ਆਪਣਾ ਬੰਦਾ ਹੋ ਕੇ ਯਕੀਨ ਨਹੀਂ ਕਰਦਾ।' ਅੰਤ ਅੱਪਾ ਸਾਹਿਬ ਬਣਦਾ ਹਿਸਾਬ ਮੁਕਾ ਕੇ ਗੱਡੀ ਚੜ੍ਹ ਆਪਣੇ ਸ਼ਹਿਰ ਜਲਗਾਓਂ ਨੂੰ ਚਲਦੇ ਬਣੇ। ਅਤੇ ਏਧਰ ਸਾਖੀ ਹੋਰ ਚਲੀ।

ਉਸ ਦਿਨ ਸੁਮਨ ਤੇ ਮੈਂ ਪੈਦਲ ਹੀ ਆਪਣੇ ਡੇਰੇ ਆਏ। ਰਾਹ ਵਿਚ ਸੁਮਨ ਨੇ ਗੁਰਦੇਵ ਸਿੰਘ 'ਤੇ ਤਵਾ ਲਾਇਆ। "ਆਪਣਾ ਬੰਦਾ ਹੋ ਕੇ ਇਵੇਂ ਕਰਦਾ ਹੈ। ਫਲਾਣਾ ਪ੍ਰੋਗਰਾਮ ਇਸ ਕਿਸੇ ਨੂੰ ਦੇ ਦਿੱਤਾ ਫਲਾਣਾ ਕਿਸੇ ਨੂੰ। ਵੇਖੋ ਮੈਂ ਇਹਦੇ ਘਰ ਜਾ ਕੇ ਇਹਦਾ ਮੁੰਡਾ ਵੀ ਖਡਾਉਂਦਾ ਰਹਿੰਦਾ ਹਾਂ। ਅਸੀਂ ਇਹਨੂੰ ਆਪਣਾ ਸਮਝਦੇ ਹਾਂ ਇਹ ਸਮਝਦਾ ਹੀ ਨਹੀਂ। ਅੱਜ ਹੀ ਵੇਖ ਲਓ ਮੰਨਦਾ ਹੀ ਨਹੀਂ ਸੀ।"

ਡੇਰੇ ਆ ਕੇ ਸ. ਮਹਿੰਦਰ ਸਿੰਘ ਨੂੰ ਮੈਂ ਪੁੱਛਿਆ ਤੁਹਾਡੇ ਨਾਲ ਹਾਰਮੋਨੀਅਮ ਸੁਮਨ ਨੇ ਵਜਾਉਣਾ ਹੈ ? ਮਹਿੰਦਰ ਸਿੰਘ ਗੁੱਸੇ ਵਿਚ ਬੋਲੇ ਕੌਣ ਕਹਿੰਦਾ ਹੈ ? ਮੈਂ ਸਾਰੀ ਕਹਾਣੀ ਸੁਣਾ ਦਿੱਤੀ। ਮਹਿੰਦਰ ਸਿੰਘ ਗੁੱਸੇ ਵਿਚ ਲਾਲ ਹੋਏ ਬੋਲ ਰਹੇ ਸਨ "ਤੁਸੀਂ ਮੇਰੇ ਨਾਲ ਹਮੇਸ਼ਾ ਏਦਾਂ ਹੀ ਕਰਦੇ ਹੋ। ਮੈਂ ਪ੍ਰੋਗਰਾਮ ਹੀ ਨਹੀਂ ਕਰਨਾ ਜਾਓ"। ਅਕਸਰ ਮੈਂ ਸੰਗੀਤ ਸੰਮੇਲਨਾਂ 'ਤੇ ਪ੍ਰੋਗਰਾਮ ਦਾ ਐਲਾਨ ਕਰਦਾ ਸਾਂ ਭਾਵ ਸਟੇਜ ਸੈਕਟਰੀ ਹੁੰਦਾ ਸਾਂ ਇਸ ਵਾਸਤੇ ਮਹਿੰਦਰ ਸਿੰਘ ਜੀ ਵਲੋਂ ਪਿਛਲੀਆਂ ਸਾਰੀਆਂ 'ਕੁਤਾਹੀਆਂ' ਦਾ ਹਮਲਾ ਮੇਰੇ ਉਤੇ ਹੀ ਸੀ। ਹੌਲੀ ਹੌਲੀ ਇਹ ਗੱਲ ਸਭ ਨੂੰ ਪਤਾ ਲਗ ਗਈ ਕਿ ਮੁਹਿੰਦਰ ਸਿੰਘ ਨਰਾਜ਼ਗੀ ਕਾਰਨ ਪ੍ਰੋਗਰਾਮ ਨਹੀਂ ਕਰੇਗਾ। ਪ੍ਰੀਤਮ ਸਿੰਘ ਕਵੀ ਸੁਮਨ ਨੂੰ ਝਿੜਕ ਰਹੇ ਸਨ, ਇਹ ਸਭ ਤੇਰੀ ਸ਼ਰਾਰਤ ਹੈ। ਸੁਮਨ ਕਹੇ ਕਵੀ ਜੀ ਮੈਂ ਤਾਂ ਭੋਲਾ ਭਾਲਾ ਬੰਦਾ ਹਾਂ। ਕਵੀ ਜੀ ਕਹਿਣ ਤੂੰ ਭੋਲਾ ਭਾਲਾ ਨਹੀਂ ਸ਼ਰਾਰਤੀ ਹੈਂ।

ਸ਼ੁਗਲ ਵਿਚ ਹੋ ਸਕਦਾ ਹੈ ਉਸਤਾਦ ਮਹਿੰਦਰ ਸਿੰਘ ਨੇ ਸੁਮਨ ਨੂੰ ਹਾਂ ਕੀਤੀ ਵੀ ਹੋਵੇ ਪਰ ਜਦੋਂ ਕਾਰਡਾਂ ਉਤੇ ਅੱਪਾ ਜਲਗਾਉਂਕਰ ਦਾ ਨਾਂਅ ਹੀ ਛਪਿਆ ਹੀ ਸੀ ਤਾਂ ਇਹ ਸ਼ੁਗਲ ਕੇਵਲ ਹਾਸਾ ਹੀ ਸੀ। ਪਰ ਹੁਣ ਹਾਸੇ ਦਾ ਮੜ੍ਹਾਸਾ ਬਣ ਹੀ ਗਿਆ ਸੀ। ਖੈਰ ਗਲ ਬਹੁਤ ਵਧ ਗਈ ਤੇ ਜਦੋਂ ਸਾਰੇ ਹੀਲੇ ਨਾਕਾਮ ਹੋ ਗਏ ਤਾਂ ਮਹਾਰਾਜ ਬੀਰ ਸਿੰਘ ਜੀ ਨੂੰ ਮਹਿੰਦਰ ਸਿੰਘ ਹੋਰਾਂ ਨੂੰ ਆਪ ਹੱਥ ਜੋੜ ਕੇ ਮਨਾਉਣਾ ਪਿਆ।

ਸ਼ਾਮ ਜਦੋਂ ਪ੍ਰੋਗਰਾਮ ਸ਼ੁਰੂ ਹੋਇਆ ਤਾਂ ਮਹਿੰਦਰ ਸਿੰਘ ਜੀ ਗਾ ਰਹੇ ਸਨ ਤੇ ਸੁਮਨ ਹਾਰਮੋਨੀਅਮ 'ਤੇ ਸੰਗਤ ਕਰ ਰਿਹਾ ਸੀ। ਮਹਿੰਦਰ ਸਿੰਘ ਦੇ ਗਾਣੇ ਨੂੰ ਸੁਮਨ ਧਿਆਨ ਨਾਲ ਸੁਣਦਾ। ਉਹਨਾਂ ਸੁਰਾਂ ਨੂੰ ਚਹਿਰੇ ਰਾਹੀਂ ਅੱਖਾਂ ਰਾਹੀਂ ਪਰਗਟ ਕਰਦਾ ਤੇ ਫਿਰ ਗਰਦਨ ਨੂੰ ਝਟਕਾ ਮਾਰ ਕੇ ਵਾਜੇ ਤੇ ਅਨੁਕਰਣ ਕਰਦਾ। ਲੋਕ ਸੁਮਨ ਦੀ ਸੰਗਤ ਨਾਲੋਂ ਉਸ ਦੀ ਐਕਟਿੰਗ ਦਾ ਜ਼ਿਆਦਾ ਮਜ਼ਾ ਲੈ ਰਹੇ ਸਨ। ਸੁਮਨ ਦੇ ਚਿਹਰੇ ਤੋਂ ਕੁਝ ਵੀ ਪਤਾ ਨਹੀਂ ਸੀ ਲਗਦਾ ਕਿ ਕੋਈ ਗਲ ਵੀ ਹੋ ਚੁਕੀ ਹੈ। ਦੋ ਪਈਆਂ ਵਿਸਰ ਗਈਆਂ-ਯਾਰਾਂ ਦੀਆਂ ਦੂਰ ਬਲਾਈਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਹੀ ੧੯੮੦ ਵਿਚ ਔਰੰਗਾਬਾਦ ਦਾ ਮਸ਼ਹੂਰ ਸੰਗੀਤ ਸੰਮੇਲਨ ਹੋਇਆ। ਹਫਤਾ ਭਰ ਚਲੇ ਇਸ ਸੰਮੇਲਨ ਨੇ ਤਾਂ ਸਾਰੇ ਰਿਕਾਰਡ ਤੋੜ ਛੱਡੇ। ਸ. ਹਰਭਜਨ ਸਿੰਘ ਔਰੰਗਾਬਾਦ ਵਾਲਿਆਂ ਦੀ ਦਰਿਆ ਦਿਲੀ ਜਾਂ ਸ਼ਰਧਾ ਭਗਤੀ ਨਾਲ ਪੂਰਾ ਹਫਤਾ ਹੀ ਰਿਕਾਰਡ ਤੋੜ ਹਾਜ਼ਰੀ ਵਿਚ ਇਹ ਸੰਮੇਲਨ ਹੋਇਆ। ਭਾਰਤੀ ਸੰਗੀਤ ਦੀ ਦੁਨੀਆ ਦੀ ਚੋਟੀ ਦੇ ਕਲਾਕਾਰਾਂ ਦੀ ਕਲਾ ਕੌਸ਼ਲਤਾ ਮਾਨਣ ਵਾਸਤੇ ਪੂਰੀ ਗਰਾਊਂਡ ਵਿਚ ਲਗਾ ਮੈਦਾਨ ਸ੍ਰੋਤਿਆਂ ਨਾਲ ਲਬਾਲਬ ਹੁੰਦਾ। ਮਹਾਂਰਾਸ਼ਟਰ ਦੇ ਲੋਕਾਂ ਦੇ ਸੰਗੀਤ ਪ੍ਰੇਮ

ਦਾ ਉਂਝ ਵੀ ਕੋਈ ਪਾਰਾਵਾਰ ਨਹੀਂ। ਇਥੇ ਤਾਂ ਸੰਗੀਤ ਗੰਗਾ ਬਹਿ ਰਹੀ ਸੀ। ਸਵੇਰੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਆਸਾ ਦੀ ਵਾਰ ਦੇ ਕੀਰਤਨ ਵਿਚ ਵੀ ਭਰਪੂਰ ਹਾਜ਼ਰੀ ਹੁੰਦੀ ਤੇ ਸ਼ਾਮ ਦੇ ਪ੍ਰੋਗਰਾਮ ਵਿਚ ਸਭ ਛੋਟੇ ਵੱਡੇ ਅਮੀਰ ਗਰੀਬ, ਨੇਤਾ ਲੋਕ ਪਾਰਟੀ ਵਰਕਰ, ਅਫਸਰ, ਮਜ਼ਦੂਰ ਮਰਦ ਔਰਤਾਂ, ਬਾਲ ਬੁੱਢੇ ਹਾਜ਼ਰ ਹੁੰਦੇ। ਸੰਮੇਲਨ ਦਿਨੋ ਦਿਨ ਦੂਨ ਸਵਾਇਆ ਹੁੰਦਾ ਗਿਆ। ਅਖਬਾਰਾਂ ਇਸ ਦੀ ਸਿਫਤ ਸਲਾਹ ਵਿਚ ਭਰੀਆਂ ਹੁੰਦੀਆਂ। ਆਰਟਿਸਟ ਲੋਕ ਹੋਟਲਾਂ ਵਿਚ ਠਹਿਰੇ ਹੋਏ ਸਨ। ਵੱਡੇ ਵੱਡੇ ਆਰਟਿਸਟਾਂ ਪਿਛੇ ਲੋਕ, ਲੜਕੀਆਂ ਆਟੋਗਰਾਫ ਲੈਣ ਲਈ ਭੱਜੇ ਫਿਰਦੇ ਸਨ। ਕੋਈ ਵੀ ਆਰਟਿਸਟ ਹੋਵੇ ਉਹ ਨਿਗਾਹ ਦਾ ਕੇਂਦਰ ਸੀ।

ਸਾਨੂੰ ਸ਼ਾਮ ਨੂੰ ਪ੍ਰੋਗਰਾਮ ਤੋਂ ਥੋਹੜਾ ਪਹਿਲਾਂ ਪਤਾ ਲਗਾ ਕਿ ਸੁਮਨ ਭਾਰੀ ਮੁਸੀਬਤ ਵਿਚ ਫਸ ਗਿਆ ਹੈ। ਪਤਾ ਨਹੀਂ ਸੁਮਨ ਨੂੰ ਭੁਲੇਖਾ ਲਗਾ ਕਿ ਕਿਸੇ ਬੀਬੀ ਨੂੰ ਜਾਂ ਕਿਸੇ ਨੂੰ ਵੀ ਨਾ ਪਰ ਸੁਮਨ ਦੇ ਖਿਲਾਫ ਜ਼ਬਰਦਸਤ ਸ਼ਕਾਇਤ ਹੋ ਗਈ। ਸਤਿਗੁਰੂ ਜੀ ਵੀ ਭਾਰੀ ਨਰਾਜ਼ ਹੋਏ ਤੇ ਸੁਮਨ ਨਾਮਧਾਰੀ 'ਸਕਿਊਰਿਟੀ ਗਾਰਡਾਂ' ਦੇ ਹਵਾਲੇ ਕੀਤਾ ਗਿਆ। ਸਤਿਗੁਰੂ ਜੀ ਦੇ ਚਹੇਤੇ ਸ. ਪ੍ਰੀਤਮ ਸਿੰਘ ਕਵੀ ਜੀ ਹੁਰਾਂ ਸਤਿਗੁਰਾਂ ਅੱਗੇ ਬਾਰ ਬਾਰ ਅਰਜ਼ਾਂ ਕੀਤੀਆਂ। ਸਤਿਗੁਰੂ ਜੀ ਗਲ ਹੀ ਨਾ ਸੁਣਨ। ਉਸਤਾਦ ਹਰਭਜਨ ਸਿੰਘ ਨੇ ਸਕਿਊਰਟੀ ਗਾਰਡਾਂ ਨੂੰ ਪੁੱਛਿਆ ਕਿਥੇ ਲੈ ਚਲੇ ਹੋ? ਅਖੇ ਕਪੜੇ ਬਦਲਾਉਣ। ਹਰਭਜਨ ਸਿੰਘ ਤੇ ਹੋਰ ਕਲਾਕਾਰ ਦੁਖੀ ਹੋਏ। ਉਨ੍ਹਾਂ ਨੂੰ ਕਪੜੇ ਪਦਲਾਉਣ ਦਾ ਅਰਥ ਪਤਾ ਸੀ। ਬੰਦੇ ਮੇਰੇ ਵੀ ਵਾਕਿਫ਼ ਸਨ ਮੈਨੂੰ ਉਹ ਕਹਿਣ ਅਸੀਂ ਬੜੇ ਦਿਨਾਂ ਦੇ ਇਥੇ ਆਏ ਹਾਂ ਰਾਗ ਹੀ ਸੁਣ ਰਹੇ ਹਾਂ ਸਾਡੇ ਹੱਥ ਵੀ ਸਾਫ ਨਹੀਂ ਹੋਏ ਭਾਵ ਕਿਸੇ ਨੂੰ ਕੁਟਾਪਾ ਨਹੀਂ ਚਾੜ੍ਹਿਆ। ਮੈਂ ਸੋਚਿਆ ਕਿ ਇਸ ਵਿਚਾਰੇ ਦੀ ਖੈਰ ਨਹੀਂ। ਮੈਨੂੰ ਲਗਿਆ ਆਸ਼ਕ ਕਤਲਗਾਹ ਵਲ ਲਿਜਾਇਆ ਜਾ ਰਿਹਾ ਹੈ। ਮੈਂ ਜਾਂਦੇ ਜਾਂਦੇ ਇਹ ਜ਼ਰੂਰ ਕਿਹਾ ਇਹਨੂੰ ਕੁਟਿਓ ਨਾ। ਇਹ ਬੜਾ ਵੱਡਾ ਕਲਾਕਾਰ ਜੇ। ਉਹ ਕਹਿਣ ਲਗੇ ਸਾਡੇ ਹੱਥ ਵੀ ਵੱਡਾ ਕਲਾਕਰ ਅੱਜ ਹੀ ਆਇਆ ਹੈ.....

ਪ੍ਰੋਗਰਾਮ ਸ਼ੁਰੂ ਹੋ ਗਿਆ। ਸਾਡੇ ਸਾਰਿਆਂ ਦੇ ਮਨਾਂ ਵਿਚ ਇਸ ਘਟਨਾ ਨੇ ਭਾਰੀ ਬੇਸੁਆਦੀ ਪੈਦਾ ਕੀਤੀ ਰਖੀ। ਅਸੀਂ ਸਟੇਜ ਉਤੇ ਹੀ ਬੈਠਦੇ ਸਾਂ ਜਾਂ ਸਟੇਜ ਵਾਲੇ ਪਾਸੇ ਆਲੇ ਦੁਆਲੇ ਹੁੰਦੇ। ਮਨ ਬਹੁਤ ਪਰੇਸ਼ਾਨ ਸੀ ਕਿ ਸੁਮਨ ਨਾਲ ਕੀਹ ਹੋਈ ਬੀਤੀ ਹੋਵੇਗੀ ਤਦੇ ਵੇਖਿਆ ਕਿ ਸ੍ਰੋਤਿਆਂ ਦੀਆਂ ਮੋਹਰਲੀ ਕਤਾਰ ਵਿਚ ਸੁਮਨ ਬੈਠਾ ਸੀ। ਸਿਰ ਹਿਲਾ ਹਿਲਾ ਕੇ ਗਾਣੇ ਦੀ ਦਾਦ ਦੇ ਰਿਹਾ ਸੀ। ਅੱਖਾਂ ਨਾਲ ਮੱਥੇ ਦੀਆਂ ਤਿਊੜੀਆਂ ਨਾਲ ਚੜ੍ਹੇ ਉਤਰਦੇ ਹਾਵ ਭਾਵਾਂ ਨਾਲ ਉਹ ਗਾਣੇ ਦੀ ਦਾਦ ਦੇ ਰਿਹਾ ਸੀ। ਪ੍ਰਸੰਨ ਮੁਦਰਾ ਵਿਚ ਚਿਤ ਚੇਤਾ ਵੀ ਨਹੀਂ ਸੀ ਕਿ ਕੋਈ ਗਲ ਹੋਈ ਬੀਤੀ ਹੈ। ਬਾਦ ਵਿਚ ਜਦੋਂ ਗਲ ਬਾਤ ਹੋਈ ਤਾਂ ਕਹਿ ਰਿਹਾ ਸੀ ਅਸੀਂ ਆਰਟਿਸਟ ਲੋਕ ਹਾਂ ਇਹਨਾਂ ਲੋਕਾਂ ਨੂੰ ਕੀ ਪਤਾ। ਕੋਈ ਵੀ ਗਲ ਨਹੀਂ ਹੋਈ। ਉਸ ਬੀਬੀ ਨੂੰ ਪਤਾ ਸੀ ਕਿ ਮੈਂ ਆਰਟਿਸਟ ਹਾਂ ਅਨਜਾਣ ਲੋਕਾਂ ਨੇ ਗਲ ਉੜਾ ਦਿੱਤੀ। ਅਸੀਂ ਸੁਮਨ ਦੇ ਸੱਚ ਨੂੰ ਅਜ ਵੀ ਮੰਨਦੇ ਹਾਂ ਉਹ ਵਿਚਾਰਾ ਅਜਿਹਾ ਨਹੀਂ ਸੀ। ਗੁਸਤਾਖ ਨਹੀਂ ਸੀ।

ਉਸਦੀ ਰੀਲੀਜ਼ ਹੋਈ ਇਕ ਕੈਸਟ ਵਿਚ ਇਕ ਗ਼ਜ਼ਲ ਹੈ ਜੋ ਸੁਮਨ ਮਨ ਦੀ ਅਵਸਥਾ ਨੂੰ ਬਿਆਨ ਕਰਦੀ ਹੈ।

ਤੁਮ ਕੋ ਚਾਹਾ ਤੋ ਫਿਰ ਬੁਰਾ ਕਿਆ ਹੈ<br>
ਹਰ ਤਰਫ਼ ਸ਼ੋਰ ਹੈ, ਹੂਆ ਕਿਆ ਹੈ

ਜੀ ਮੇ ਆਏ ਜੋ ਵੋਹ ਸਜ਼ਾ ਦੇ ਦੋ<br>
ਯਿਹ ਬਤਾ ਦੋ ਮੇਰੀ ਖ਼ਤਾ ਕਿਆ ਹੈ

ਸਾਹਮਣੇ ਸੇ ਚਲੇ ਗਏ ਉਠ ਕਰ<br>
ਯਹ ਨਾ ਦੇਖਾ ਕਿ ਇਲਤਜਾ ਕਿਆ ਹੈ

ਜ਼ਿੰਦਗੀ ਨੇ ਭੀ ਸਕੂਨ ਛੀਨ ਲੀਆ<br>
ਮੇਰੇ ਮੌਲਾ ਤੇਰੀ ਰਜ਼ਾ ਕਿਆ ਹੈ

ਮੈਂ ਤੋ ਬੰਦਾ ਹੂੰ ਯਾਦ ਰਖਤਾ ਹੂੰ<br>
ਮੁਝ ਕੋ ਤੂ ਜੋ ਭੂਲੇ ਤੋ ਖੁਦਾ ਕਿਆ ਹੈ

ਪਰ 'ਖੁਦਾ' ਨੇ ਸੁਮਨ ਨੂੰ ਭੁਲਾਇਆ ਨਹੀਂ ਸੀ

ਸਤਿਗੁਰੂ ਜਗਜੀਤ ਸਿੰਘ ਦੀ ਰਹਿਮਤ ਦੀ ਦਾਦ ਕਿਨਾਂ ਸ਼ਬਦਾਂ ਵਿਚ ਦਈਏ। ਉਹਨਾਂ ਬਹੁਤ ਤਗੜੇ ਸ਼ਕਾਇਤ ਲਾਉਣ ਵਾਲੇ ਬੰਦੇ ਦੀ ਗਲ 'ਤੇ ਤੁਰੰਤ ਐਕਸ਼ਨ ਵੀ ਲਿਆ ਤੇ ਆਪਣੇ ਬੰਦੇ ਨੂੰ ਬਚਾ ਵੀ ਲਿਆ। ਸੱਚ ਮੁੱਚ ਹੀ ਸੁਮਨ ਨੇ ਕਪੜੇ ਬਦਲੇ ਹੋਏ ਸਨ। ਸਕਿਓਰਟੀ ਵਾਲਿਆਂ ਮੇਰੇ 'ਤੇ ਤੀ ਅਹਿਸਾਨ ਜਤਾ

ਦਿੱਤਾ ਕਿ ਤੁਹਾਡੇ ਕਹਿਣ 'ਤੇ ਅਸੀਂ ਕੁਝ ਨਹੀਂ ਕਿਹਾ ਪਰ ਅਸਲੀ ਗਲ ਹੈ ਸਤਿਗੁਰੂ ਜੀ ਨੇ ਹੀ ਦੀਨ ਦੀ ਰਖਿਆ ਕੀਤੀ।

ਸੁਮਨ ਪਰਸੰਗ ਬਹੁਤ ਵਿਸਤ੍ਰਿਤ ਹੈ। ਇਥੇ ਬਸ ਤਿੰਨ ਸੰਮੇਲਣਾਂ ਵਿਚ ਸੁਮਨ ਚਰਚਾ ਤਿਹਾਈ ਮਾਤ੍ਰ ਹੀ ਕੀਤੀ ਹੈ।

ਸੁਮਨ ਦੀਆਂ ਗੱਲਾਂ ਚਲ ਪੈਂਦੀਆਂ ਤਾਂ ਮੁਕਣ ਵਿਚ ਹੀ ਨਾ ਆਉਂਦੀਆਂ ਬਸ ਸੁਮਨ ਸੁਮਨ ਹੁੰਦਾ। ਉਹਦਾ ਪੋਲੇ ਮੂੰਹ ਬੋਲੀ ਜਾਣਾ ਐਂਟਰਟੇਨਮੈਂਟ ਹੁੰਦਾ।ਪੰਜਾਬੀ ਗੀਤ ਵੀ ਗਾਉਂਦਾ- ਭਰਾਵਾਂ ਘਰ ਚਾਰ ਭਾਬੀਆਂ ਛੋਟਾ ਰਹਿ ਗਿਆ ਦਿਓਰ ਕੁਆਰਾ। ਭੈਰਵੀ ਵਿਚ "ਮਿਤਰ ਪਿਆਰੇ ਨੂੰ" 'ਮਾਈ ਚਰਨ ਗੁਰ ਮੀਠੇ' ਪੰਡਿਤ ਮਹਾਂਵੀਰ ਦੀ ਕੰਪੋਜ਼ੀਸ਼ਨ ਮਾਲੀ ਗਉੜੇ ਵਿਚ ਗਾਉਂਦਾ। ਉਹਨੂੰ ਸ਼ਕਾਇਤ ਸੀ ਕਿ ਫਿਲਮ ਜਗਤ ਵਿਚ ਉਸਦੀਆਂ ਬਣਾਈਆਂ ਕਈ ਕੰਪੋਜ਼ੀਸ਼ਨਾਂ ਵਰਤ ਲਈਆਂ ਗੀਆਂ ਬਗੈਰ ਮੁਆਵਜ਼ੇ ਦੇ। ਉਹ ਆਪਣੇ ਜਨਮ ਬਾਰੇ ਦਸਦਾ "ਐਤਵਾਰ ਦਾ ਦਿਨ ਸੀ ਸਵੇਰੇ ਤਿੰਨ ਵਜੇ ਮੈਂ ਜਮਿਆ ਸੀ ਜਿਸ ਵੇਲੇ ਭਗਤ ਜੰਮਦੇ ਨੇ।" ਉਹਦੀ ਆਦਤ ਸੀ ਜੇ ਕਿਤੇ ਜਾਣਾ ਤਾਂ ਆਪਣੇ ਗੀਤਾਂ ਨਾਲ ਸਭ ਨੂੰ ਖੁਸ਼ ਕਰ ਦੇਣਾ ਤੇ ਫੇਰ ਉਥੋਂ ਹਿਲਣਾ ਹੀ ਨਾ ਓਹਦੇ ਭਗਤ ਲੋਕ ਵੀ ਬੋਰ ਹੋ ਜਾਂਦੇ। ਅਜੀਬ ਜਿਹੀ ਬੜੀ ਜਟਲ ਜਿਹੀ ਸ਼ਖਸੀਅਤ ਸੀ। ਪਿਛੇ ਜਿਹੇ ਉਹ ਸ੍ਰੀ ਭੈਣੀ ਸਾਹਿਬ ਆਇਆ ਅਸੂ ਦੇ ਮੇਲੇ ਦੇ ਭੋਗ 'ਤੇ। ਅਖੀਰਲੇ ਦਿਨ ਹੀ ਲੁਧਿਆਣਾ ਵਿਚ ਸੂਬਾ ਹਰਭਜਨ ਸਿੰਘ ਪਰਿਵਾਰ ਵਲੋਂ ਮੇਲਾ ਸੀ। ਸੰਗੀਤ ਸੰਮੇਲਨ ਸੀ। ਰਾਗੀਆਂ ਨਾਲ ਉਥੇ ਆਂ ਗਿਆ। ਮੇਰੇ ਭੈਣ-ਜੀਜੇ ਦੇ ਘਰ ਰਾਗੀਆਂ ਦਾ ਡੇਰਾ ਸੀ। ਅਸੀਂ ਸਭ ਉਥੇ ਇਕੱਠੇ ਹੋ ਗਏ। ਦਿੱਲੀ ਤੋਂ ਸ. ਭੁਪਿੰਦਰ ਸਿੰਘ ਨਾਮਧਾਰੀ ਏਜੰਸੀਜ਼ ਅਤੇ ਹੋਰ ਸਜਣ ਵੀ ਇਕੱਠੇ ਹੋ ਗਏ। ਸੁਮਨ ਦਾ ਗਾਣਾ ਸ਼ੁਰੂ ਹੋ ਗਿਆ। ਸਭ ਨੂੰ ਮੁਤਾਸਰ ਕੀਤਾ। ਭੁਪਿੰਦਰ ਸਿੰਘ ਹੋਰਾਂ ਦਾ ਦਿੱਲੀ ਵਿਚ ਬਹੁਤ ਭਾਰੀ ਸੋਸ਼ਲ ਸਰਕਲ ਹੈ। ਉਹਨਾਂ ਕਿਹਾ ਕਿ ਦਿੱਲੀ ਸੁਮਨ ਦੇ ਪ੍ਰੋਗਰਾਮ ਕਰਾਵਾਂਗਾ। ਜਥੇਦਾਰ ਦਰਸ਼ਨ ਸਿੰਘ ਸੁਮਨ ਦੇ ਸ਼ਬਦਾਂ ਨੂੰ ਕੈਸਟ ਰਾਹੀਂ ਸੁਣ ਕੇ ਮੁਗਧ ਹੋਏ ਪਏ ਸਨ। ਅਗਲੇ ਦਿਨ ਮੇਲਾ ਖਤਮ ਰਾਗੀ ਵਾਪਸ ਭੈਣੀ ਸਾਹਿਬ ਚਲੇ ਗਏ ਤੇ ਸੁਮਨ ਸਾਹਿਬ ਸੁਤੇ ਹੀ ਨਾ ਉਠਣ। ਮੈਂ ਜਤਨ ਕਰਕੇ ਵਿਦਾ ਕੀਤਾ। ਕਹਿਣ ਲਗਾ ਚੰਗਾ ਮੈਂ ਆਪਣੀ ਭੈਣ ਦੇ ਘਰ ਚਲਾ ਜਾਂਦਾ ਹਾਂ। ਸ਼ਾਮ ਨੂੰ ਸ਼ਹੀਦੀ ਸਮਾਰਕ 'ਤੇ ਦੀਵਾਨ ਹੈ ਮੈਨੂੰ ਉਥੇ ਸਦਿਆ ਹੈ ਸ਼ਬਦ ਪੜ੍ਹਣ ਵਾਸਤੇ, ਫੇਰ ਉਥੇ ਜਾਵਾਂਗਾ।

ਸੁਮਨ ਨਾਲ ਮੇਰੀ ਇਹ ਆਖਰੀ ਮੁਲਾਕਾਤ ਸੀ। ਆਪਣੀ ਨਵੀਂ ਕੈਸਟ ਵਿਚੋਂ ਉਸ ਦੀ ਰਾਤ ਗਾਈ ਗ਼ਜ਼ਲ ਮੇਰੇ ਕੰਨਾਂ ਵਿਚ ਗੂੰਜਦੀ ਰਹੀ :

ਬਾਖੁਦਾ ਅਬ ਤੋ ਮੁਝੇ ਕੋਈ ਤਮੰਨਾ ਹੀ ਨਹੀਂ
ਫਿਰ ਕਿਆ ਬਾਤ ਹੈ ਕਿ ਯੇਹ ਦਿਲ ਕਹੀਂ ਲਗਤਾ ਹੀ ਨਹੀਂ

ਸਿਰਫ ਚਿਹਰੇ ਕੀ ਉਦਾਸੀ ਪੈ ਭਰ ਆਏ ਆਂਸੂ
ਦਿਲ ਕਾ ਆਲਮ ਤੋ ਅਭੀ ਆਪ ਨੇ ਦੇਖਾ ਹੀ ਨਹੀਂ

ਵੋ ਸਿਤਮ ਕਰਤੇ ਹੈਂ ਮੁੱਝ ਪਰ ਕਿ ਕਰਮ ਕਰਤੇ ਹੈਂ
ਇਸ ਨਜ਼ਰ ਸੇ ਉਨ੍ਹੇ ਹਮ ਨੇ ਦੇਖਾ ਹੀ ਨਹੀਂ

ਯਾਦ ਰਖਤਾ ਹੈ ਤੋ ਫਿਰ ਭੂਲ ਭੀ ਸਕਤਾ ਹੈ ਤੁਝੇ
ਦਿਲ ਪੇ ਮੇਰਾ ਭੀ ਹੱਕ ਹੈ ਤੁਮਾਰਾ ਹੀ ਨਹੀਂ

ਦੋਸਤ ਕੋ ਦੋਸਤ ਸਮਝਨਾ ਤੋ ਹੈ ਇਕ ਬਾਤ ਸ਼ਮੀਮ
ਹਮ ਨੇ ਦੁਸ਼ਮਣ ਕੋ ਭੀ ਦੁਸ਼ਮਣ ਕਭੀ ਸਮਝਾ ਹੀ ਨਹੀਂ

----

ਰਾਜਾ ਰਾਮ ਨਰਾਇਣ ਮੌਜ਼ੂੰ ਦਾ ਇਕ ਬੜਾ ਮਸ਼ਹੂਰ ਉਰਦੂ ਦਾ ਸ਼ੇਅਰ ਹੈ :-

ਗ਼ਜ਼ਾਲਾ ਤੁਮ ਤੋ ਵਾਕਿਫ ਹੋ ਕਹੋ ਮਜਨੂੰ ਕੇ ਮਰਨੇ ਕੀ
ਦੀਵਾਨਾ ਮਰ ਗਿਆ ਆਖਿਰ ਕੋ ਵੀਰਾਨੇ ਪੇ ਕਿਆ ਗੁਜ਼ਰੀ

(ਓਏ ਹਰਨੋਂ ਤੁਸੀਂ ਤਾਂ ਵਾਕਿਫ ਹੋ। ਮਜਨੂੰ ਦੇ ਮਰਨ ਦੀ ਗਲ ਦਸੋ। ਜਦੋਂ ਉਹ ਦੀਵਾਨਾ ਮਰ ਗਿਆ ਤਾਂ ਵੀਰਾਨੇ (ਉਜਾੜ ਜਿਥੇ ਉਹ ਘੁਮਦਾ ਸੀ) ਤੇ ਕੀ ਹੋਈ ਗੁਜ਼ਰੀ)

ਮੈਂ ਉਸਤਾਦ ਹਰਭਜਨ ਸਿੰਘ ਨੂੰ ਕਿਹਾ ਸੁਮਨ ਮਰ ਗਿਆ ਹੈ। ਮੈਨੂੰ ਤਾਂ ਪਤਾ ਹੀ ਨਹੀਂ ਲਗਾ ਬੜੀ ਦੇਰ। ਕੋਈ ਉਹਦੀ ਗਲ ਬਾਤ ਦਸੋ। ਚਲੋ ਦੀਵਾਨੇ ਨੂੰ ਇਵੇਂ ਹੀ ਯਾਦ ਕਰ ਲਈਏ।

ਉਸਤਾਦ ਹਰਭਜਨ ਸਿੰਘ ਹੋਰਾਂ ਦੱਸਿਆ ਕਿ ਸੁਮਨ ਦੀ ਉਮਰ ਇਸ ਵੇਲੇ ਕੋਈ ਚੁਰੰਜਾ ਤੋਂ ਸਤਵਿੰਜਾ ਦੇ ਵਿਚ ਵਿਚ ਹੋਵੇਗੀ। ਦਿੱਲੀ ਵਿਚ ਤ੍ਰੀ ਨਗਰ ਵਿਚ ਸੰਤ ਉਧਮ ਸਿੰਘ ਵੈਦ ਸਨ ਜੋ ਨਾਮਧਾਰੀ ਸਨ ਉਹ ਸੁਮਨ ਦੇ ਪਿਤਾ ਸਨ। ਸੁਮਨ ਦੇ ਬਚਪਣੇ ਸਮੇਂ ਹੀ ਮਾਤਾ ਦੀ ਮੌਤ ਹੋ ਗਈ ਸੀ। ਉਸਦਾ ਇਕ ਭਰਾ ਨਰਿੰਦਰ ਸਿੰਘ ਕਾਰੋਬਾਰੀ ਬੰਦਾ ਹੈ। ਇਕ ਭੈਣ ਹੈ ਲੁਧਿਆਣਾ ਵਿਚ। ਪਹਿਲਾਂ ਸੁਮਨ ਦਾ ਵਿਆਹ ਹੋਇਆ ਸੀ

ਪਰ ਟੁੱਟ ਗਿਆ। ਸੰਗੀਤ ਦਾ ਉਹਨੂੰ ਬਚਪਨ ਵਿਚ ਹੀ ਸ਼ੌਕ ਸੀ। ਉਹਨੇ ਪੰਡਿਤ ਹੁਸਨ ਲਾਲ, ਸ੍ਰੀ ਦਲੀਪ ਚੰਦਰ ਬੇਦੀ, ਕੇ ਪੰਨਾ ਲਾਲ ਅਤੇ ਕੇ ਮਹਾਵੀਰ ਕੱਥਕ ਜਿਹੇ ਪ੍ਰਸਿੱਧ ਸੰਗੀਤਕਾਰਾਂ ਤੋਂ ਵੀ ਤਾਲੀਮ ਲਈ। ਉਹਨਾਂ ਦੇ ਘਰ ਰਹਿ ਰਹਿ ਕੇ ਵੀ ਸੰਗੀਤ ਅਭਿਆਸ ਕਰਦਾ ਰਿਹਾ। ਸੰਗੀਤ ਦਾ ਸ਼ੌਕ ਦੀਵਾਨਗੀ ਦੀ ਹੱਦ ਤਕ ਸੀ। ਇਸੇ ਸ਼ੌਕ ਦੇ ਲੇਖੇ ਹੀ ਜਵਾਨੀ ਲਾ ਦਿੱਤੀ। ਬੰਬਈ ਵਿਚ ਸੰਗੀਤਕਾਰਾਂ ਵਿਚ ਉਹਦੀ ਬਹੁਤ ਜਾਨ ਪਹਿਚਾਨ ਸੀ ਅਤੇ ਪ੍ਰਸਿੱਧ ਸੰਗੀਤਕਾਰ ਉਹਨੂੰ ਜਾਣਦੇ ਸਨ ਪਰ ਉਹਦਾ ਦੀਵਾਨਾਪਣ ਕਿਸੇ ਬੰਨੇ ਨਾ ਲਗਣ ਦਿੰਦਾ। ਪਰ ਉਹ ਮਹਿਫਲਾਂ ਵਿਚ ਹੋਟਲਾਂ ਵਿਚ ਵੀ ਗਾਉਂਦਾ ਰਿਹਾ। ਉਸ ਦੇ ਫ਼ਨ ਨੂੰ ਲੋਕ ਪਸੰਦ ਕਰਦੇ ਹੀ ਸਨ ਪਰ ਉਹਦਾ ਲੋਕ ਸੰਪਰਕ ਮਹਿਕਮਾ ਢਿਲਾ ਸੀ। ਉਹਨੂੰ ਤੰਗੀ ਤੁਰਸ਼ੀ ਵੀ ਬਹੁਤ ਰਹੀ ਅਤੇ ਬਵਾਸੀਰ ਦੀ ਬੀਮਾਰੀ ਵੀ। ਉਂਞ ਉਹ ਪੈਸਾ ਖਰਚਨ ਵਲੋਂ ਸ਼ੂਮ ਸੀ ਅਤੇ ਉਹਨੇ ਬੰਬਈ ਵਿਚ ਵਾਹਵਾ ਧਨ ਇਕੱਠਾ ਵੀ ਕੀਤਾ। ਪਰ ਉਹਦਾ ਸ਼ੂਮਪੁਣਾ ਓਹਦੇ ਪੈਸੇ ਨੂੰ ਬਚਾ ਨਾ ਸਕਿਆ। ਉਸਤਾਦ ਲੋਕ ਵਰਗਲਾ ਕੇ ਉਹਨੂੰ ਲੁਟ ਲੈਂਦੇ। ਕਿਸੇ ਵੈਦ ਨੇ ਵਾਲ ਕਾਲੇ ਕਰਨ ਦੀ ਦਵਾ ਦੇਣੀ ਕਿਸੇ ਹੋਰ ਨੇ ਵਿਆਹ ਕਰਾ ਦੇਣ ਦਾ ਝਾਂਸਾ ਦੇਣਾ।

ਪਿਛਲੇ ਸਮੇਂ ਤੋ ਉਹਨੂੰ ਕਾਫੀ ਕਮਜ਼ੋਰੀ ਸੀ। ਹਿਰਦੇ ਰੋਗ ਦੀ ਬੀਮਾਰੀ ਵੀ ਲਗ ਗਈ। ਛੋਟਾ ਭਰਾ ਨਰਿੰਦਰ ਸਿੰਘ ਲੈ ਕੇ ਆਇਆ। ਦਿੱਲੀ ਵਿਚ ਇਲਾਜ ਕਰਾਇਆ ਕਾਫੀ ਠੀਕ ਹੋ ਗਿਆ। ਪਰ ਉਹ ਦਵਾਈ ਖਾਣ ਵਿਚ ਕੁਤਾਹੀ ਕਰਦਾ। ਅੱਜ ਦੀ ਦਵਾਈ ਹਫਤੇ ਬਾਦ ਖਾਣੀ ਸਵੇਰ ਵਾਲੀ ਰਾਤ ਨੂੰ। ਮਸਤ ਮੌਲਾ ਜੋ ਆਵੇ ਕਰੇ ਜਿਧਰ ਜ਼ੀ ਕਰੇ ਨਿਕਲ ਜਾਵੇ। ਕਿਹਾ ਗਿਆ ਭਰਾ ਜੀ ਸੈਰ ਕਰਨ ਜਾਇਆ ਕਰੋ। ਸੈਰ ਕਰਨ ਲਗ ਪਿਆ। ਉਸਤਾਦ ਹਰਭਜਨ ਸਿੰਘ ਇਕ ਵਾਰ ਪਤਾ ਲੈਣ ਗਏ। ਭਰਾ ਨਰਿੰਦਰ ਨੇ ਕਿਹਾ ਕਿ ਦਸ ਕੇ ਨਹੀਂ ਜਾਂਦੇ। ਇਕ ਵਾਰ ਰਾਤ ਦਸ ਵਜੇ ਘਰ ਆਇਆ। ਉਸਤਾਦ ਜੀ ਨੇ ਪੁਛਿਆ ਕਿਧਰ ਗਿਆ ਸੈਂ। ਕਹਿਣ ਲਗਾ ਕੋਈ ਗਲ ਨਹੀਂ। ਸੈਰ ਕਰਨ ਨਿਕਲਿਆ ਸਾਂ ਅਗੇ ਗੁਰਦੁਆਰਾ ਸੀ ਉਥੇ ਅਰਦਾਸ ਹੋ ਰਹੀ ਸੀ। ਉਥੇ ਹੀ ਬਹਿ ਰਿਹਾ। ਪਹਿਲਾਂ ਭਰਾ ਦਾ ਮੁੰਡਾ ਲਭਣ ਗਿਆ ਫੇਰ ਭਰਾ ਆਪ ਸਕੂਟਰ 'ਤੇ ਗਿਆ ਲਭਣ ਵਾਸਤੇ.... ਅਜਿਹਾ ਹਾਲ ਹੋ ਗਿਆ।

ਫੇਰ ਬੰਬਈ ਚਲਾ ਗਿਆ। ਸਿਹਤ ਹੋਰ ਖਰਾਬ ਹੋ ਗਈ, ਬੰਬਈ ਤੋਂ ਸੁਰਜੀਤ ਸਿੰਘ ਸਾਰੰਗੀ ਵਾਲਾ ਅਤੇ ਜਤਿੰਦਰ ਚਿੰਕਾ ਸਮਝਾ ਕੇ ਭੈਣੀ ਸਾਹਿਬ ਲੈ ਆਏ। ਭੈਣੀ ਸਾਹਿਬ ਜੋ ਕਲਾਕਰਾਂ ਦੀ ਆਖਰੀ ਪਨਾਹਗਾਹ ਹੈ। ਮੂੰਹ ਤੇ ਸੋਜ਼ ਸੀ। ਸਤਿਗੁਰੂ ਜੀ ਨੇ ਲੁਧਿਆਣੇ ਦਇਆ ਨੰਦ ਹਸਪਤਾਲ ਦਾਖਲ ਕਰਵਾ ਦਿੱਤਾ। ਭੈਣ ਨੇ ਬਹੁਤ ਸੇਵਾ ਕੀਤੀ। ਜਦੋਂ ਹੋਸ਼ ਆਉਣੀ ਅੱਖਾਂ ਖੋਲਦਾ ਤੇ ਪੁਛਦਾ 'ਮੇਰੇ ਵਿਆਹ ਦਾ ਕੀਹ ਕੀਤਾ ਜੇ।'

ਸਤਿਗੁਰੂ ਜੀ ਨੇ ਬਹੁਤ ਪਿਆਰ ਦਿੱਤਾ। ਇਕ ਦਿਨ ਭੈਣੀ ਸਾਹਿਬ ਗਾਣਾ ਸੁਨਣ ਆ ਗਏ। ਕਹਿਣ ਲੱਗਾ ਮੈਨੂੰ ਸ਼ਬਦ ਯਾਦ ਨਹੀਂ ਗ਼ਜ਼ਲ ਸੁਣਾ ਦਿਆਂ। ਸਤਿਗੁਰਾਂ ਬੜੇ ਪਿਆਰ ਨਾਲ ਦੋ ਗ਼ਜ਼ਲਾਂ ਸੁਣੀਆਂ। ਇਕ ਗ਼ਜ਼ਲ ਜਗਜੀਤ ਸਿੰਘ ਦੀ ਸੀ। ਲਫ਼ਜ਼ਾਂ ਦੇ ਮਤਲਭ ਵੀ ਪੁੱਛੇ। ਉਹਨਾਂ ਤੋਂ ਕਿਹੜੇ ਅਰਥ ਭੁਲੇ ਸਨ ਉਹ ਤਾਂ ਲੰਬੇ ਸਫਰ ਤੇ ਜਾ ਰਹੇ ਰਾਹੀ ਨੂੰ ਦਿਲਾਸਾ ਦੇ ਰਹੇ ਸਨ। ਫਰਵਰੀ ੨੦੦੦ ਦੀ ਕਿਸੇ ਦਿਨ ਸੁਮਨ ਨੇ ਅੰਤਮ ਸਵਾਸ ਲਏ ਤੇ ਸ੍ਰੀ ਭੈਣੀ ਸਾਹਿਬ ਵਿਚ ਉਸ ਦੇ ਨਮਿਤ ਭੋਗ ਪਾਇਆ ਗਿਆ।

ਉਂਜ ਤਾਂ ਹਰ ਆਦਮੀ ਦੀ ਸ਼ਖਸੀਅਤ ਬਹੁਪਰਤੀ ਹੁੰਦੀ ਹੈ ਪਰ ਸੁਰਿੰਦਰ ਸੁਮਨ ਵਿਚ ਕਈ ਸ਼ਖਸੀਅਤਾਂ ਇਕੱਠੀਆਂ ਸਨ। ਕੁਝ ਫਖਰ ਯੋਗ ਕੁਝ ਤਰਸਯੋਗ। ਇਹ ਜਹਾਨ ਚਲਦਾ ਰਹੇਗਾ ਪਰ ਜਦੋਂ ਸੁਮਨ ਦੀ ਯਾਦ ਆਵੇਗੀ ਤਾਂ ਮਹਿਫਲਾਂ ਵਿਚ ਉਹ ਜੀਊਂਦਾ ਰਹੇਗਾ।

ਫਾਨੂਸ ਬਣ ਕਰ ਜਿਸ ਕੀ ਹਿਫਾਜ਼ਤ ਹਵਾ ਕਰੇ
ਵਹੁ ਸ਼ਮਅ ਕਿਆ ਬੁਝੇ ਜਿਸੇ ਰੌਸ਼ਨ ਖੁਦਾ ਕਰੇ

# ਉਰਦੂ ਅ.ਫ਼ਸਾਨਾ-ਨਿਗਾਰ ਰਤਨ ਸਿੰਘ ਨਾਲ ਰੂਬਰੂ

ਪਿਛਲੇ ਦਿਨੀਂ ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਉਰਦੂ ਦੇ ਅਫ਼ਸਾਨਾ-ਨਿਗਾਰ ਰਤਨ ਸਿੰਘ (ਜੱਬਲਪੁਰ) ਨਾਲ ਰੂਬਰੂ ਦਾ ਆਯੋਜਿਨ ਕੀਤਾ ਗਿਆ।

ਰਤਨ ਸਿੰਘ ਨੇ ਜਲੰਧਰ ਨਾਲ ਆਪਣਾ ਗੂੜ੍ਹਾ ਰਿਸ਼ਤਾ ਬਿਆਨ ਕਰਦਿਆਂ ਆਪਣੇ ੧੯੬੪ ਤੋਂ ੧੯੬੮ ਤੱਕ ਜਲੰਧਰ ਰੇਡੀਓ ਸਟੇਸ਼ਨ ਤੇ ਤਾਇਨਾਤ ਰਹਿਣ ਅਤੇ ਆਪਣੀ ਪ੍ਰਸਿੱਧ ਕਹਾਣੀ "ਹਜ਼ਾਰੋਂ ਸਾਲ ਲੰਬੀ ਰਾਤ" ਦੀ ਇਥੇ ਹੀ ਰਚਨਾ ਕੀਤੀ ਹੋਣ ਦਾ ਜ਼ਿਕਰ ਬੜੀ ਹੁੱਬ ਨਾਲ ਕੀਤਾ। ਇਸ ਕਹਾਣੀ ਦੇ ਪਿਛੋਕੜ ਬਾਰੇ ਦੱਸਦਿਆਂ ਉਹਨਾਂ ਨੇ ਕਿਹਾ ਕਿ ਉਹ ਲਾਡੋਵਾਲੀ ਰੋਡ ਤੇ ਰਹਿੰਦਾ ਸੀ ਤੇ ਇਕ ਦਿਨ ਅਵਾਰਗੀ ਜਿਹੀ ਵਿਚ ਘੁੰਮਦਾ ਘੁੰਮਦਾ ਗੋਬਿੰਦਗੜ੍ਹ ਮੁਹੱਲੇ ਪਹੁੰਚ ਗਿਆ, ਬੱਸ ਉਥੇ ਹੀ ਇਹ ਕਹਾਣੀ ਅਹੁੜੀ ਤੇ ਲਿਖੀ ਗਈ। ਇਹ ਕਹਾਣੀ ਲਖਨਊ ਦੇ ਇਕ ਰਸਾਲ ਨੇ ਨਾ ਹਟਾ ਕੇ ਛਾਪੀ ਤੇ ਇਸ ਸਬੰਧੀ ਬਹੁਤ ਹੀ ਪਾਟਵੀਆਂ ਰਾਵਾਂ ਆਈਆਂ। ਇਕ ਰਾਏ ਸੀ ਕਿ ਕਹਾਣੀ ਬਣੀ ਹੀ ਨਹੀਂ ਹੈ, ਖੇਹ-ਸੁਆਹ (Trash) ਹੈ। ਦੂਜੀ ਰਾਏ ਸੀ ਕਿ ਕਲਾਸੀਕਲ ਕਹਾਣੀ ਹੈ। ਫਿਰ ਇਹ ਕਹਾਣੀ ਵਿਦੇਸ਼ੀ ਭਾਸ਼ਾਵਾਂ ਵਿਚ ਛਪੀ। ਪਿਛਲੇ ਵੀਹ ਸਾਲਾਂ ਤੋਂ ਸਿਲੇਬਸ ਵਿਚ ਵੀ ਲੱਗੀ ਹੋਈ ਹੈ। ਰਤਨ ਸਿੰਘ ਨੇ ਦੱਸਿਆ ਕਿ ਉਹ ਜਾਣਿਆ ਜਾਂਦਾ ਤਾਂ ਅਫਸਾਨਾ-ਨਿਗਾਰ ਦੇ ਤੌਰ ਤੇ ਹੈ ਪਰ ਉਸਨੇ ਸਾਹਿਤਕ ਸਫ਼ਰ ਕਵਿਤਾ ਤੋਂ ਆਰੰਭ ਕੀਤਾ ਸੀ। ੧੯੫੨ ਵਿਚ ਉਸ ਦੀ ਨਜ਼ਮ ਫਗਵਾੜੇ ਤੋਂ ਨਿਕਲਦੇ ਇਕ ਰਸਾਲੇ ਨੇ ਛਾਪੀ ਸੀ। ਪ੍ਰੋ. ਮੋਹਨ ਸਿੰਘ ਨੇ ਵੀ ਕੁਝ ਨਜ਼ਮਾਂ ਛਾਪੀਆਂ। ਇਕ ਗੀਤ ਪੜ੍ਹ ਕੇ ਅੰਗਰੇਜ਼ੀ ਵਿਚ ਖਤ ਆਇਆ- 'Thanks for a beautiful song'। ੧੯੫੩ ਵਿਚ ਉਰਦੂ ਵਿਚ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ। ਪੰਜਾਬੀ ਵਿਚ ਨਜ਼ਮਾਂ ਵੀ ਲਿਖਦਾ ਰਿਹਾ। ਉਰਦੂ ਕਹਾਣੀ ਵਿਚ ਸਥਾਪਿਤ ਹੋਣਾ ਸ਼ੁਰੂ ਹੋ ਗਿਆ। ਫਿਰ ਲਖਨਊ ਚਲੇ ਜਾਣ ਕਰਕੇ ਪੰਜਾਬੀ ਕਵਿਤਾ ਤੋਂ ਤਾਂ ਦੂਰ ਹੋ ਗਿਆ ਪਰ ਉਰਦੂ ਕਹਾਣੀ ਜਾਰੀ ਰੱਖੀ। ਲੰਮੇ ਵਕਫੇ ਪਿੱਛੋਂ ਨਜ਼ਮਾਂ ਵੀ ਲਿਖਦਾ ਰਿਹਾ ਜੋ "ਨਾਗਮਣੀ" ਵਿਚ ਛਪੀਆਂ। ਪਰ ਅੰਮ੍ਰਿਤਾ ਪ੍ਰੀਤਮ ਕਹਾਣੀਆਂ ਦੀ ਮੰਗ ਕਰਦੀ ਸੀ। ਜ਼ਾਹਰ ਹੈ ਕਿ ਉਸ ਨੂੰ ਮੇਰੀ ਨਜ਼ਮ ਨਾਲੋਂ ਕਹਾਣੀ ਵਿਚ ਵਧੇਰੇ ਸਮਰੱਥਾ ਲੱਗਦੀ ਸੀ। ਉਂਝ ਉਨ੍ਹਾਂ ਦਿਨਾਂ ਵਿਚ ਉਰਦੂ ਕਹਾਣੀ ਦੇ ਖੇਤਰ ਵਿਚ ਮੁਕਾਬਲਾ ਬਹੁਤ ਸਖਤ ਸੀ ਕਿਉਂਕਿ ਰਜਿੰਦਰ ਸਿੰਘ ਬੇਦੀ, ਸਅਦਤ ਹਸਨ ਮੰਟੋ, ਕ੍ਰਿਸ਼ਨ ਚੰਦਰ, ਖੁਆਜਾ ਅਹਿਮਦ ਅੱਬਾਸ ਅਤੇ ਇਸਮਤ ਚੁਗਤਾਈ ਵਰਗੇ ਸਮਰੱਥ ਲੇਖਕ ਮੈਦਾਨ ਵਿਚ ਸਨ। ਕ੍ਰਿਸ਼ਨ ਚੰਦਰ ਨਾਲ ਜਦੋਂ ਦਿੱਲੀ ਦੇ ਕਿਸੇ ਕਲੱਬ ਵਿਚ ਮੁਲਾਕਾਤ ਹੋਈ ਤਾਂ ਉਸਨੇ ੧੦-੧੨ ਸਾਲ ਤੋਂ ਮੇਰੀ ਕਹਾਣੀ ਪੜ੍ਹਨ ਦਾ ਦਾਅਵਾ ਕੀਤਾ ਜੋ ਮੇਰੇ ਲਈ ਉਤਸ਼ਾਹ ਤੇ ਮਾਣ ਵਾਲੀ ਗੱਲ ਸੀ। .... ਫਿਰ ਜਦੋਂ ਕਹਾਣੀ ਦਾ ਦੌਰ ਆਇਆ ਤਾਂ ਉਰਦੂ ਕਹਾਣੀ ਵਿਚ ਗਰੁੱਪਬਾਜ਼ੀ ਸ਼ੁਰੂ ਹੋ ਗਈ। ਇਕ ਜਦੀਦੀ ਗੁੱਟ ਤੇ ਦੂਜਾ ਪ੍ਰਗਤੀਵਾਦੀ। ਇਕ ਦੂਜੇ ਨੂੰ ਦੋਵੇਂ ਨਕਾਰਦੇ ਸਨ। ਮੇਰੇ ਵਰਗੇ ਲਈ ਬੜੀ ਔਖ ਹੋਈ। ...... ਮੈਨੂੰ ਉਰਦੂ ਜ਼ੁਬਾਨ ਨਹੀਂ, ਕਹਾਣੀ ਦੀ ਜ਼ੁਬਾਨ ਚੰਗੀ ਤਰ੍ਹਾਂ ਆਉਂਦੀ ਸੀ।

....... ਬੇਦੀ, ਮੰਟੋ, ਕ੍ਰਿਸ਼ਨ ਚੰਦਰ ਦਾ ਬਦਲ ਉਰਦੂ ਵਿਚ ਅਜੇ ਵੀ ਪੈਦਾ ਨਹੀਂ ਹੋਇਆ, ਪਰ ਕਹਾਣੀ ਇਕ ਥਾਂ ਠਹਿਰੀ ਨਹੀਂ ਅੱਗੇ ਵਧੀ ਹੈ। ੧੯੫੨ ਵਿਚ ਲਖਨਊ ਵਿਚ ਕਹਾਣੀ ਲੇਖਕਾਂ ਦੀ ਇਕ ਨਸਲ ਤਿਆਰ ਹੋਈ। ਉਸ ਸਮੇਂ ਹਿੰਦੀ ਜਾਂ ਉਰਦੂ ਵਿਚ ਬਹੁਤ ਫਰਕ ਜਾਂ ਪਾੜਾ ਨਹੀਂ ਸਮਝਿਆ ਜਾਂਦਾ ਸੀ। ਯਸ਼ਪਾਲ ਨੇ ਮੇਰੀ ਕਹਾਣੀ ਅਨੁਵਾਦ ਕਰਕੇ 'ਨਯਾ ਪੱਥ' ਵਿਚ ਛਾਪੀ ਸੀ। ....... ਮੇਰੀ ਉਰਦੂ ਕਹਾਣੀ ਨੇ ਹੀ ਮੈਨੂੰ ਸਜ਼ਾਦ ਜ਼ਹੀਰ, ਮੁਲਕ ਰਾਜ ਅਨੰਦ, ਆਸਿਫ ਸੁਹੇਲ ਤੇ ਇਕਬਾਲ ਮਜੀਦ ਜਿਹੇ ਲੇਖਕਾਂ ਨਾਲ ਮਿਲਾਇਆ।

........ ਲੇਖਕ ਜੇ ਨਵੇਂ ਲੇਖਕ ਪੈਦਾ ਨਹੀਂ ਕਰਦੇ ਤਾਂ ਉਨ੍ਹਾਂ ਦੀ ਪ੍ਰਤਿਭਾ ਨਸ਼ਟ ਸਮਝੋ। ਜਦੋਂ ਹਿੰਦੀ ਵਾਲੇ ਉਰਦੂ ਤੋਂ ਵੱਖ ਹੋਏ ਤਾਂ ਉਰਦੂ ਰਸਾਲਿਆਂ ਦੀ ਘਾਟ ਪੈਦਾ ਹੋ ਗਈ। ਹੁਣ ਉਰਦੂ ਵਿਚ ਲੇਖਕ ਲੇਖਕ ਨਾਲੋਂ ਟੁੱਟ ਗਿਆ ਤੇ ਮਹੌਲ ਵੀ ਬਦਲ ਗਿਆ ਹੈ, ਫਰਕ ਪੈ ਗਏ ਨੇ। ਇਸ ਫਰਕ ਦੀ ਉਦਾਹਰਨ ਦਿੰਦੇ ਹੋਏ ਰਤਨ ਸਿੰਘ ਨੇ ਕਿਹਾ ਕਿ ਮੈਂ ਆਪਣੀ ਕਹਾਣੀ "ਰਿਗ ਵੇਦ ਕੇ ਬਾਦ' ਪੜ੍ਹੀ ਜੋ ੧੦ ਮਿੰਟਾਂ ਦੀ ਹੈ, ਚੰਗੀ ਕਹਾਣੀ ਹੈ, ਪਰ ਉਹ ਸਰੋਤਿਆਂ ਦੇ ਸਿਰ ਤੋਂ ਲੰਘ ਗਈ ਕਿਉਂਕਿ ਇਸ ਦਾ ਪਿਛੋਕੜ ਹਿੰਦੂ ਕਲਚਰ ਸੀ ਤੇ ਸਰੋਤੇ ਬਹੁਤੇ ਗੈਰ ਹਿੰਦੂ ਸਨ। ਇਕਬਾਲ ਮਜੀਦ ਨੇ ੫੦ ਮਿੰਟਾਂ ਦੀ ਕਹਾਣੀ ਮੁਸਲਿਮ ਕਲਚਰ ਤੇ ਪੜ੍ਹੀ...... ਉਸਨੂੰ ਕੁਰਾਨ ਦੀਆਂ ਆਇਤਾਂ ਵਾਂਗ ਸਮਝਿਆ ਤੇ ਸਲਾਹਿਆ ਗਿਆ।

ਰਤਨ ਸਿੰਘ ਉਰਦੂ ਕਹਾਣੀ ਤੇ ਉਰਦੂ ਦੇ ਵਰਤਮਾਨ ਤੋਂ ਨਿਰਾਸ਼ ਹੀ ਨਜ਼ਰ ਆਏ। ਉਨ੍ਹਾਂ ਕਿਹਾ ਕਿ ਪੰਜਾਬੀ ਜਾਂ ਹੋਰ ਖੇਤਰੀ ਭਾਸ਼ਾਵਾਂ ਦਾ ਕੋਈ ਨਾ ਕੋਈ ਮਜ਼ਮੂਨ ਅੰਗਰੇਜ਼ੀ ਵਿਚ ਛਪ ਜਾਂਦਾ ਹੈ ਪਰ ਉਰਦੂ ਦਾ ਨਹੀਂ। ਕਹਾਣੀਆਂ ਕੇਵਲ ਲੇਖਕਾਂ ਤੱਕ ਪੁੱਜੀਆਂ ਨੇ, ਆਮ ਲੋਕਾਂ ਤੱਕ ਨਹੀਂ।

ਇਸ ਰੂਬਰੂ ਵਿਚ ਪ੍ਰੋ. ਵਰਿਆਮ ਸੰਧੂ, ਜਗਦੀਸ਼ ਸਿੰਘ ਵਰਿਆਮ, ਕੁਲਦੀਪ ਸਿੰਘ ਬੇਦੀ, ਬਾਬਾ ਭਗਤ ਸਿੰਘ ਬਿਲਗਾ, ਦਵਿੰਦਰ ਜੌਹਲ, ਉਰਮਿਲਾ ਅਨੰਦ, ਅਮੋਲਕ ਸਿੰਘ, ਗੁਰਮੀਤ

ਸਿੰਘ ਢੱਡਾ, ਰਘਬੀਰ ਸਿੰਘ ਛੀਨਾ, ਪ੍ਰੋ. ਅਵਤਾਰ ਜੌੜਾ, ਪ੍ਰੋ. ਜਸਵੰਤ ਸਿੰਘ ਵਿਰਦੀ, ਪ੍ਰੋ. ਪਿਆਰਾ ਸਿੰਘ ਭੋਗਲ, ਜਗਜੀਤ ਸਿੰਘ ਅਨੰਦ, ਪ੍ਰੋ. ਜਗੀਰ ਸਿੰਘ ਕਾਹਲੋਂ, ਹਰਭਜਨ ਬਟਾਲਵੀ, ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਭਗਵੰਤ ਰਸੂਲਪੁਰੀ, ਜੋਗਿੰਦਰ ਕੌਰ ਯੂ.ਕੇ. ਤੇ ਪ੍ਰੋਮਿਲਾ ਵਰਮਾ ਸ਼ਾਮਲ ਹੋਏ। ਜਿਨ੍ਹਾਂ ਫਿਰ ਕੁਝ ਇਕ ਵਲੋਂ ਉਠਾਏ ਗਏ ਵਕਤਿਆਂ ਦਾ ਜੁਆਬ ਰਤਨ ਸਿਘ ਨੇ ਬਾਖੂਬੀ ਦਿੱਤਾ।

ਅੰਤ ਵਿਚ ਰਤਨ ਸਿੰਘ ਨੇ ਇਕ ਲੰਮੀ ਪੰਜਾਬੀ ਨਜ਼ਮ ਵੀ ਸੁਣਾਈ।

*—ਪ੍ਰੋ. ਜਗੀਰ ਕਾਹਲੋਂ*

## ਸੁਰਿੰਦਰ ਗਿੱਲ ਦੀ ਪੁਸਤਕ "ਆਵਾਜ਼" 'ਤੇ ਗੋਸ਼ਟੀ

ਪੰਜਾਬੀ ਦੇ ਪ੍ਰਗਤੀਵਾਦੀ ਸ਼ਾਇਰ ਪ੍ਰੋ. ਸੁਰਿੰਦਰ ਗਿੱਲ ਦੀ ਪੁਸਤਕ "ਆਵਾਜ਼" ਉੱਤੇ ਸਿਰਜਣਾ ਕੇਂਦਰ ਕਪੂਰਥਲਾ (ਰਜਿ:) ਵਲੋਂ ਰੈੱਡ ਕਰਾਸ ਭਵਨ ਕਪੂਰਥਲਾ ਵਿਖੇ ਗੋਸ਼ਟੀ ਕਰਵਾਈ ਗਈ, ਜਿਸ ਦੀ ਪ੍ਰਧਾਨਗੀ ਸ. ਜਗਦੀਸ਼ ਸਿੰਘ ਵਰਿਆਮ ਨੇ ਕੀਤੀ। ਉਹਨਾਂ ਨਾਲ ਪ੍ਰਧਾਨਗੀ ਮੰਡਲ ਵਿਚ ਡਾ. ਸਰਵਣ ਸਿੰਘ ਪ੍ਰਦੇਸੀ, ਸ. ਹਰਭਜਨ ਸਿੰਘ ਹੁੰਦਲ ਸੀਨੀਅਰ ਮੀਤ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਡਾ. ਗੁਰਬਖਸ਼ ਸਿੰਘ ਭੰਡਾਲ ਪ੍ਰਧਾਨ ਸਿਰਜਣਾ ਕੇਂਦਰ ਅਤੇ ਸ੍ਰੀ ਸੁਰਿੰਦਰ ਗਿੱਲ ਵੀ ਸ਼ਾਮਲ ਹੋਏ। "ਆਵਾਜ਼" ਉੱਪਰ ਡਾ. ਬਲਜੀਤ ਕੌਰ ਹੁਰਾਂ ਦੁਆਰਾ ਲਿਖਿਆ ਪਰਚਾ ਰੌਸ਼ਨ ਖੈੜਾ ਨੇ ਪੜ੍ਹਿਆ। ਡਾ. ਬਲਜੀਤ ਕੌਰ ਕਿਸੇ ਜ਼ਰੂਰੀ ਰੁਝੇਵੇਂ ਕਾਰਨ ਆਪ ਨਾ ਪਹੁੰਚ ਸਕੇ। ਉਹਨਾਂ ਦੀ ਸਮੀਖਿਆ ਅਨੁਸਾਰ 'ਆਵਾਜ਼' ਵਿਚਲੀਆਂ ਕਵਿਤਾਵਾਂ ਸ਼ਾਇਰ ਦੇ ਲੌਢੇ ਵੇਲੇ ਦੀ ਦਹਿਲੀਜ਼ 'ਤੇ ਖੜ੍ਹੇ ਵਿਅਕਤੀ ਦੇ ਅਨੁਭਵਾਂ ਦੀ ਰੂਪਮਾਨਤਾ ਵਜੋਂ ਅਧਿਐਨ ਯੋਗ ਹਨ। ਇਹ ਵਿਅਕਤੀ ਬੀਤ ਚੁੱਕੇ ਜੀਵਨ ਉੱਤੇ ਇਕ ਸਿਆਣਪ ਭਰੇ ਠਰੰਮੇ ਵਾਲੇ ਰਵੱਈਏ ਨਾਲ ਪੁਨਰਝਾਤ ਪਾਉਂਦਾ ਹੋਇਆ ਚੜ੍ਹਦੀ ਉਮਰ ਦੇ ਜੋਸ਼ ਨੂੰ ਢਲਦੀ ਉਮਰ ਦੇ ਹੋਸ਼ ਦੇ ਸਨਮੁਖ ਖਲ੍ਹਿਆਰਦਾ ਹੈ। ਬਹਿਸ ਦਾ ਆਰੰਭ ਜੰਗ ਬਹਾਦਰ ਸਿੰਘ ਘੁੰਮਣ ਹੁਰਾਂ ਦੁਆਰਾ ਹੋਇਆ ਤੇ ਉਹਨਾਂ ਸੁਰਿੰਦਰ ਗਿੱਲ ਦੀ ਪੁਸਤਕ 'ਗੁੰਗਾ ਦਰਦ' ਅਤੇ 'ਆਵਾਜ਼' ਵਿਚਕਾਰ ਅਟਕੀ ਸੋਚ ਉੱਤੇ ਕੇਂਦਰਤ ਹੁੰਦਿਆਂ ਆਖਿਆ ਕਿ 'ਆਵਾਜ਼' ਦੀਆਂ ਕਵਿਤਾਵਾਂ ਦੇ ਅਧਿਐਨ ਵਿਚੋਂ "ਛੱਟਾ ਚਾਨਣਾ ਦਾ ਦੇਈ ਜਾਣਾ........" ਵਾਲਾ ਸੁਰਿੰਦਰ ਗਾਇਬ ਹੈ। ਕਰਨਲ ਰਘਬੀਰ ਸਿੰਘ ਕਾਹਲੋਂ ਹੁਰਾਂ ਆਪਣੇ ਵਿਚਾਰ ਅੰਗ੍ਰੇਜ਼ੀ ਭਾਸ਼ਾ ਵਿਚ ਵਿਅੱਕਤ ਕਰਦਿਆਂ ਆਖਿਆ ਕਿ ਡਾ. ਬਲਜੀਤ ਕੌਰ ਨੇ ਬਹੁਤ ਹੀ ਸਮਝਦਾਰੀ ਨਾਲ "ਆਵਾਜ਼" ਦੀ ਸਮੀਖਿਆ ਕੀਤੀ ਹੈ। ਇਸ ਤੋਂ ਇਲਾਵਾ 'ਆਵਾਜ਼' ਦੀਆਂ ਕਵਿਤਾਵਾਂ ਨੇ ਵੀ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਹੈ। ਬੇਸ਼ਕ ਅਸੀਂ ਫੌਜ ਵਿਚ ਰਹਿਣ ਵਾਲੇ ਘੱਟ ਸੀਮਾਵਾਂ ਤੱਕ ਹੀ ਸੀਮਿਤ ਹਾਂ ਪਰ ਇਹ ਕਵਿਤਾਵਾਂ ਮਾਨਵ ਅੰਦਰ ਸਾਹਿਤਕ ਸੰਚਾਰ ਦੀ ਸਮਰਥਾ ਰੱਖਦੀਆਂ ਹਨ। ਪ੍ਰੋ. ਕੁਲਵੰਤ ਸਿੰਘ ਔਜਲਾ ਨੇ ਕਿਹਾ ਕਿ ਗਿੱਲ ਦੀਆਂ ਕਵਿਤਾਵਾਂ ਵਿਚਲਾ ਕਾਵਿਕ ਮੁਹਾਂਦਰਾ ਬਹੁਤ ਉਸਾਰੂ ਸੰਚਾਰ ਪ੍ਰਵਾਹ ਦੀ ਮੰਗ ਕਰਦਾ ਹੈ ਅਤੇ ਇਸ ਤਰ੍ਹਾਂ ਜਾਪਦਾ ਹੈ ਕਿ ਡਾ. ਬਲਜੀਤ ਕੌਰ ਨੇ ਮੂਲ ਕਵਿਤਾਵਾਂ ਨੂੰ ਛੱਡ ਕੇ ਪਰਚੇ ਵਿਚ ਥਿਊਰੀ ਦੀਆਂ ਗੱਲਾਂ ਵਧੇਰੇ ਕੀਤੀਆਂ ਹਨ ਜਿਸ ਕਰਕੇ ਕਵਿਤਾ ਸਾਨੂੰ ਉਤੇਜਿਤ ਨਹੀਂ ਕਰਦੀ ਤੇ ਇਹ ਕਵਿਤਾ ਪ੍ਰਗੀਤਕ ਰੂਪ ਤੋਂ ਵੀ ਹਲਕੀ ਪੈ ਗਈ ਲਗਦੀ ਹੈ, ਜਿਸ ਦਾ ਉਲਾਰ ਵਾਰਤਕ ਵੱਲ ਹੋ ਗਿਆ ਜਾਪਦਾ ਹੈ। ਏਸੇ ਲੜੀ ਵਿਚ ਦਿਲਬਾਗ ਸਿੰਘ ਹੁੰਦਲ ਨੇ ਵੀ ਪਰਚੇ ਬਾਰੇ ਆਪਣੀ ਰਾਇ ਪ੍ਰਗਟਾਈ।

ਪ੍ਰਧਾਨਗੀ ਮੰਡਲ ਵਿਚੋਂ ਡਾ. ਸਰਵਣ ਸਿੰਘ ਪ੍ਰਦੇਸੀ ਨੇ ਕਿਹਾ ਸ਼ਾਇਰ ਮਧ ਵਰਗ ਵਿਚ ਵਸ ਜਾਣ ਕਰਕੇ ਆਪਣੇ ਮੂਲ ਨਾਲੋਂ ਟੁੱਟ ਗਿਆ ਹੈ ਜਿਸ ਕਰਕੇ 'ਆਵਾਜ਼' ਦੀਆਂ ਕਵਿਤਾਵਾਂ ਪਛਤਾਵੇ ਦੀਆਂ ਕਵਿਤਾਵਾਂ ਆਖੀਆਂ ਜਾ ਸਕਦੀਆਂ ਹਨ। ਕਵੀ ਨੂੰ ਇਹ ਪਛਾਣ ਕਰਨੀ ਚਾਹੀਦੀ ਹੈ ਕਿ ਉਹ ਕਿਸ ਮੁਹਾਜ਼ ਦੀ ਜੰਗ ਕਰ ਰਿਹਾ ਹੈ। ਡਾ. ਪ੍ਰਦੇਸੀ ਨੇ ਕਵਿਤਾਵਾਂ ਨਾਲੋਂ ਡਾ. ਗਿੱਲ ਦੀ ਗੱਲ ਜ਼ਿਆਦਾ ਕੀਤੀ। ਸੁਖਦੇਵ ਸਿੰਘ ਸਿੱਧੂ ਤੋਂ ਮਗਰੋਂ ਸ੍ਰੀ ਹਰਭਜਨ ਸਿੰਘ ਹੁੰਦਲ ਹੁਰਾਂ ਆਖਿਆ ਕਿ ਪੁਸਤਕ ਪ੍ਰਤੀ ਲੋਕਾਂ ਦਾ ਫੈਸਲਾ ਅੰਤਿਮ ਹੁੰਦਾ ਹੈ, ਨਾ ਕਿ ਸਾਹਿਤ ਸਭਾਵਾਂ ਦਾ। ਜੇਕਰ ਲੋਕ ਜਾਗਦੇ ਰਹਿਣ ਤਾਂ ਬਚ ਜਾਂਦੇ ਹਨ, ਨਹੀਂ ਤਾਂ ਮਾਰ ਖਾ ਜਾਂਦੇ ਹਨ। ਉਹਨਾਂ ਡਾ. ਸੁਰਿੰਦਰ ਗਿੱਲ ਦੇ ਅਤਿ-ਸੰਵੇਦਨਸ਼ੀਲ ਹੋਣ ਦੀਆਂ ਗੱਲਾਂ ਕਰਦਿਆਂ ਕਿਹਾ ਕਿ ਹੁਣ ਵੇਖਣਾ ਇਹ ਹੈ ਕਿ ਸਾਨੂੰ ਚਣੌਤੀਆਂ ਕੀ ਹਨ, ਅਸੀਂ ਸੰਸਾਰ ਪੱਧਰ 'ਤੇ ਇਹਨਾਂ ਦਾ ਵਰਗੀਕਰਨ ਕਰਕੇ ਦੇਖਣਾ ਅਤੇ ਇਹ ਵੀ ਦੇਖਣਾ ਹੈ ਕਿ ਕਵੀ ਇਹਨਾਂ ਚਣੌਤੀਆਂ ਸਾਹਮਣੇ ਕਿਵੇਂ ਪੇਸ਼ ਹੁੰਦਾ ਹੈ। ਉਹਨਾਂ ਆਖਿਆ ਕਿ ਸਮਾਜਵਾਦ ਦੀ ਬਹਿਸ ਅਜੇ ਖ਼ਤਮ ਨਹੀਂ ਹੋਈ।

ਪ੍ਰੋ. ਸੁਰਿੰਦਰ ਗਿੱਲ ਨੇ ਆਪਣੇ ਬਾਰੇ ਅਤੇ 'ਆਵਾਜ਼' ਦੀ ਕਵਿਤਾ ਬਾਰੇ ਉੱਠੇ ਪ੍ਰਸ਼ਨਾਂ ਦੇ ਜੁਆਬ ਦਿੰਦਿਆਂ ਆਖਿਆ ਕਿ ਮੈਂ ਹਰ ਸਮੀਖਿਆਕਾਰ ਦੀ ਰਾਇ ਨੂੰ ਸਵੀਕਾਰਦਾ ਹਾਂ, ਪਰ ਇਹ ਸਮਾਂ ਨਿਜੀਤਵ ਤੋਂ ਉਠ ਕੇ 'ਕਵਿਤਾ' ਬਾਰੇ ਬਹਿਸ ਕਰਨ ਦਾ ਹੈ। ਉਹਨਾਂ ਗੋਸ਼ਟੀ ਨੂੰ ਮਹੱਤਵਪੂਰਨ ਆਖਿਆ ਤੇ ਕਿਹਾ ਮੈਂ ਲੋਕਾਂ ਦੀ ਨਬਜ਼ ਤੇ ਹੱਥ ਰੱਖਦਿਆਂ ਹੀ ਗੱਲ ਕੀਤੀ ਹੈ ਤੇ ਏਸੇ ਕਰਕੇ ਮੈਂ ਆਪਣੀ ਪੁਸਤਕ ਨੂੰ ਆਵਾਜ਼ ਆਖਿਆ ਹੈ।

ਸਮਾਗਮ ਦੇ ਦੂਸਰੇ ਭਾਗ ਵਿਚ ਸਰਵ ਸ੍ਰੀ ਗੁਰਦਿਆਲ ਪੱਲ੍ਹਾ, ਨਿਰਮਲ ਭੰਡਾਲ, ਜੰਗਬਹਾਦਰ ਸਿੰਘ ਘੁੰਮਣ, ਸੁਖਦੇਵ ਸਿੰਘ ਸਿੱਧੂ, ਧਰਮਪਾਲ ਪੈਂਥਰ, ਸ. ਸ. ਜੋਗੀ, ਸੁਰਿੰਦਰ ਪਾਲ ਸੰਧੂ, ਕਿਰਨਜੀਤ ਬਸਰਾ, ਹਰਭਜਨ ਸਿੰਘ ਹੁੰਦਲ ਅਤੇ ਕੰਵਰ ਇਮਤਿਆਜ਼ ਨੇ ਕਵਿਤਾਵਾਂ ਪੜ੍ਹੀਆਂ।

ਸਮਾਗਮ ਦੇ ਪ੍ਰਧਾਨ ਸ. ਜਗਦੀਸ਼ ਸਿੰਘ 'ਵਰਿਆਮ' ਨੇ ਗੋਸ਼ਟੀ ਨੂੰ ਅਰਥ-ਭਰਪੂਰ ਆਖਦਿਆਂ ਕਿਹਾ ਕਿ ਗੋਸ਼ਟੀ ਵਿਚ ਉੱਠਿਆ ਸੰਵਾਦ ਲੇਖਕ ਦੇ ਭਲੇ ਲਈ ਹੀ ਹੁੰਦਾ ਹੈ, ਕਿਉਂਕਿ ਲੋਕਾਂ ਨੂੰ ਲੇਖਕ ਤੋਂ ਬਹੁਤ ਆਸਾਂ ਹੁੰਦੀਆਂ ਹਨ ਅਤੇ ਉਹ ਆਸ ਕਰਦੇ ਹਨ ਕਿ ਲੇਖਕ ਉਹਨਾਂ ਦੀਆਂ ਆਸਾਂ ਉੱਤੇ ਉਤਰੇ।

ਗੋਸ਼ਟੀ ਵਿਚ ਸਰਵ ਸ੍ਰੀ ਸਤਵੰਤ ਸਿੰਘ, ਗੁਰਮੁਖ ਫ਼ਤਹਿਪੁਰੀ, ਸੁਖਵੰਤ ਸਿੰਘ ਕੰਗ, ਡਾ. ਸੁਖਵਿੰਦਰ ਕੌਰ ਕਾਹਲੋਂ, ਸੁਖਵਿੰਦਰ ਬੁਟਾਰੀ, ਐੱਸ.ਐੱਸ. ਜੋਗੀ, ਗੁਰਚਰਨ ਸਿੰਘ, ਲਖਵਿੰਦਰ ਕੌਰ, ਪਰਜੀਤ ਸਿੰਘ ਸੇਖੋਂ, ਨਰਿੰਦਰ ਸਿੰਘ, ਸ਼ਰਨਜੀਤ ਸਿੰਘ ਅਤੇ ਸਤਨਾਮ ਸਿੰਘ ਭੁਲਾਣਾ ਵੀ ਸ਼ਾਮਲ ਹੋਏ।

ਅੰਤ ਵਿਚ ਸਿਰਜਣਾ ਕੇਂਦਰ ਦੇ ਪ੍ਰਧਾਨ ਡਾ. ਗੁਰਬਖ਼ਸ਼ ਸਿੰਘ ਭੰਡਾਲ ਨੇ ਇਸ ਸਫ਼ਲ ਗੋਸ਼ਟੀ ਵਿਚ ਭਾਗ ਲੈਣ ਆਏ ਸਾਰੇ ਸਾਹਿਤਕਾਰਾਂ ਅਤੇ ਸਾਹਿਤ ਪ੍ਰੇਮੀਆਂ ਦਾ ਤਹਿ-ਦਿਲੋਂ ਧੰਨਵਾਦ ਕੀਤਾ ਅਤੇ ਭਾਵਭਿੰਨੇ ਸ਼ਬਦਾਂ ਵਿਚ ਵਿਛੜ ਗਏ ਸਾਹਿਤਕਾਰ ਦੋਸਤਾਂ—ਬੇਦੀ ਲਾਲ ਸਿੰਘ ਸਾਹਿਤਕਾਰ, ਪ੍ਰੀਤਮ ਸਿੰਘ ਕਾਲਾ ਸੰਘਿਆਂ, ਸ੍ਰੀਮਤੀ ਨਰਿੰਦਰ ਕੌਰ ਪਤਨੀ ਡਾ. ਜਤਿੰਦਰ ਪਾਲ ਸਿੰਘ ਜੌਲੀ ਅਤੇ ਮਜ਼ਰੂਹ ਸੁਲਤਾਨਪੁਰੀ ਨੂੰ ਸ਼ਰਧਾਂਜਲੀ ਅਰਪਿਤ ਕਰਦਿਆਂ ਦੁਖੀ ਪਰਿਵਾਰਾਂ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ। ਮੰਚ ਸੰਚਾਲਨਾ ਦੇ ਫਰਜ਼ ਕੇਂਦਰ ਦੇ ਜਨਰਲ ਸਕੱਤਰ ਕੰਵਰ ਇਮਤਿਆਜ਼ ਨੇ ਨਿਭਾਏ।

## ਨਾਮਧਾਰੀ ਵਿਦਿਅਕ ਜੱਥਾ ਜਲੰਧਰ ਵਲੋਂ ਵਿਸ਼ਵ ਸ਼ਾਂਤੀ ਲਈ ਸਮਾਰੋਹ

ਮਿਤੀ ੭ ਮਈ, ੨੦੦੦ ਦਿਨ ਐਤਵਾਰ ਨੂੰ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਵਿਚ ਸੰਸਾਰ ਸ਼ਾਂਤੀ, ਮਨੁੱਖੀ ਭਾਈਚਾਰੇ ਦੀ ਏਕਤਾ ਅਤੇ ਸਦਭਾਵਨਾ ਵਾਸਤੇ ੨੧ ਦਿਨ ਤੋਂ ਚੱਲੇ ਆ ਰਹੇ ਹਵਨ ਯੁੱਗ ਅਤੇ ਗੁਰਬਾਣੀ ਦੇ ਪਾਠ ਸਮਾਰੋਹ ਸਫ਼ਲਤਾ ਸਹਿਤ ਸੰਪਨ ਹੋ ਗਏ। ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਪੁਰਸ਼ ਅਤੇ ਇਸਤਰੀ ਵਿੰਗ ਵਲੋਂ ਅਰੰਭੇ ਗਏ ਇਸ ਆਯੋਜਨ ਵਿਚ ਅੰਤਲੇ ਦਿਨ ਵੱਖ-ਵੱਖ ਥਾਵਾਂ ਜਿਵੇਂ ਮਠੱਡਾ, ਲੁਹਾਰਾਂ, ਪੱਦੀ ਖਾਲਸਾ, ਗੁਰਾਇਆ, ਬੋਪਾਰਾਏ, ਅੱਟੀ ਫਗਵਾੜਾ, ਲੁਧਿਆਣਾ, ਕਰਤਾਰਪੁਰ ਸ੍ਰੀ ਭੈਣੀ ਸਾਹਿਬ ਤੋਂ ਵੀ ਨੌਜੁਵਾਨ ਵਿਦਿਅਕ ਜਥਿਆ ਦੇ ਮੈਂਬਰਾਂ ਨੇ ਯੋਗਦਾਨ ਦਿੱਤਾ। ਪੂਰਨ ਸੁੱਚ-ਸੋਧ ਅਤੇ ਨਾਮਧਾਰੀ ਗੁਰ ਮਰਯਾਦਾ ਅਨੁਸਾਰ ੧੩੩ ਹਵਨ, ੬੫ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠ, ੮੧੩ ਭਜਨ ਦੀਆਂ ਮਾਲਵਾ ੪੪੩ ਭਗੌਤੀ ਦੀਆ ਮਾਲਾ, ੪੦ ਚੌਪਾਈ ਦੇ ਪਾਠ, ਸਵਾ ਲੱਖ ਪਾਠ ਮੂਲ ਮੰਤਰ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ਿਰਵਾਦ ਅਤੇ ਕ੍ਰਿਪਾ ਸਦਕਾ ਕੀਤੇ ਗਏ। ਅੰਤਲੇ ਦਿਨ ਭਾਰੀ ਮੇਲਾ ਆਯੋਜਨ ਕੀਤਾ ਗਿਆ। ਅਮ੍ਰਿਤ ਵੇਲੇ ਤੋਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ ਸੁਖਦੇਵ ਸਿੰਘ ਜੀ ਅਤੇ ਸਹਿਯੋਗੀ ਜਥੇ ਦੁਆਰਾ ਕੀਤਾ ਗਿਆ। ਉਪਰੰਤ ਜਥੇਦਾਰ ਹਜਾਰਾ ਸਿੰਘ ਜੀ ਜਥੇਦਾਰ ਅਵਤਾਰ ਸਿੰਘ ਜੀ, ਜਥੇਦਾਰ ਗੁਰਬਚਨ ਸਿੰਘ ਜੀ (ਸਪੁੱਤਰ ਸਵਰਗੀ ਸੰਤ ਗਿਆਨ ਸਿੰਘ ਜੀ ਵੀ ਰੋਕੇ) ਹੁਰਾਂ ਦੀਵਾਨ ਸਜਾਇਆ। ਸੰਤ ਜਗਦੀਸ਼ ਸਿੰਘ ਜੀ ਸੰਪਾਦਕ ਵਰਿਆਮ ਜਨਰਲ ਸਕੱਤਰ ਨਾਮਧਾਰੀ, ਦਰਬਾਰ ਸ੍ਰੀ ਭੈਣੀ ਸਾਹਿਬ, ਸੰਤ ਗੁਰਮੁਖ ਸਿੰਘ ਜੀ ਵਿਸ਼ਵ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ, ਬੀਬੀ ਸੁਖਜੀਤ ਕੌਰ ਵਿਸ਼ਵ ਇਸਤ੍ਰਰੀ ਪ੍ਰਧਾਨ, ਸਬਾ ਜਸਬੀਰ ਸਿੰਘ ਜੀ ਪੱਦੀ ਖਾਲਸਾ, ਸੰਤ ਸੁਖਵਿੰਦਰ ਸਿੰਘ ਜੀ ਲੁਧਿਆਣਾ ਨੇ ਆਪਣੇ-ਆਪਣੇ ਵਿਚਾਰਾਂ ਰਾਹੀਂ ਨਾਮ ਸਿਮਰਨ ਗੁਰਬਾਣੀ ਸ਼ੁਧ ਆਚਰਣ, ਪ੍ਰੇਮ ਪਿਆਰ ਵਾਸਤੇ ਪ੍ਰੇਰਿਤ ਕੀਤਾ। ਇਸੇ ਦਿਨ ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਵਲੋਂ ਮਾਸਿਕ ਵਰਿਆਮ ਦੀ ਸਿਲਵਰ ਜੁਬਲੀ ਸਾਲ ਦੀ ਵਧਾਈ ਦਿੰਦਿਆ ਸੰਤ ਗੁਰਮੁਖ ਸਿੰਘ ਜੀ ਨੇ ਸੰਤ ਜਗਦੀਸ਼ ਸਿੰਘ ਜੀ ਸੰਪਾਦਕ ਵਰਿਆਮ ਨੂੰ ਸਨਮਾਨਿਤ ਕੀਤਾ। ਨਾਲ ਹੀ ਸੰਤ ਗੁਰਮੁਖ ਸਿੰਘ ਜੀ ਨੇ ਨਾਮਧਾਰੀ ਧਰਮਸ਼ਾਲਾ ਦੇ ਮਹੰਤ ਸੰਤ ਜੁਗਿੰਦਰ ਸਿੰਘ ਜੀ ਅਤੇ ਕਾਕਾ ਆਸਾ ਸਿੰਘ ਨੂੰ ਵੀ ਸਨਮਾਨਿਤ ਕੀਤਾ। ਇਸ ਦਿਨ ਸੰਤ ਹਰਜੀਤ ਸਿੰਘ, ਸੰਤ ਸੁਖਵਿੰਦਰ ਸਿੰਘ ਜੀ, ਸੰਤ ਗੁਰਦੇਵ ਸਿੰਘ ਜੀ, ਸੂਬਾ ਸੁਖਵਿੰਦਰ ਸਿੰਘ ਜੀ ਅਤੇ ਸੰਤ ਦਿਆਲ ਸਿੰਘ ਜੀ ਦੇ ਸਹਿਯੋਗੀ ਜਥੇ ਅਤੇ ਨਾਲ ਆਈ ਸਾਧ-ਸੰਗਤ ਨੇ ਤਹਿ-ਦਿਲੋਂ ਹਰ ਪ੍ਰਕਾਰ ਪੂਰਨ ਸਹਿਯੋਗ ਦਿੱਤਾ। ਇਸ ਅਵਸਰ ਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ। ਸਟੇਜ ਦਾ ਸੰਚਾਲਨ ਸਰਬਜੀਤ ਸਿੰਘ ਜੀ ਨੇ ਕੀਤਾ। ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਦੇ ਪ੍ਰਧਾਨ ਸੁਰਿੰਦਰ ਸਿੰਘ ਛਿੰਦਾ, ਮੀਤ ਸਕੱਤਰ ਮਨਧੀਰ ਸਿੰਘ ਜਵਾਹਰ ਅਤੇ ਡਾ. ਅਜਮੇਰ ਸਿੰਘ, ਅਮਰਜੀਤ ਸਿੰਘ, ਤਰਲੋਚਨ ਸਿੰਘ, ਕੁਲਦੀਪ ਸਿੰਘ, ਨੀਸ਼ਾਨ ਸਿੰਘ, ਦਵਿੰਦਰ ਸਿੰਘ, ਗੁਰਮੀਤ ਸਿੰਘ, ਮਨਰਾਜ ਸਿੰਘ, ਭੁਪਿੰਦਰ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਅਜੀਤ ਸਿੰਘ, ਸੰਤ ਤਰਲੋਕ ਸਿੰਘ, ਇਸਤਰੀ ਪ੍ਰਧਾਨ ਜਲੰਧਰ ਲਖਵਿੰਦਰ ਕੌਰ. ਅਤੇ ਖਜਾਨਚੀ ਹਰਜੀਤ ਕੌਰ ਆਦਿਕ ਨੇ ਇਸ ਆਯੋਜਨ ਦੀ ਸਫ਼ਲਤਾ ਲਈ ਆਈਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਵਧਾਈ ਦਿੱਤੀ।

✡

# ਪ੍ਰਤੀਕਿਰਿਆ

ਤੁਹਾਡਾ ਪਰਚਾ ਵਰਿਆਮ ਚੋਟੀ ਤੇ ਜ਼ਾ ਚੁਕਿਆ ਹੈ, ੨੫ ਸਾਲ ਤੁਸੀਂ ਮਿਹਨਤ ਵੀ ਬੜੀ ਕੀਤੀ। ਇਸ ਦਾ ਫਲ ਇਹ ਮਿਲਿਆ। ਕਸ਼ਮੀਰ ਦੀ ਯਾਤਰਾ ਵਿਚ ਅਸੀਂ ਇਕਠਿਆਂ ਅਨੰਦ ਮਾਣਿਆ ਸੀ। ਉਸ ਤੋਂ ਬਾਦ ਹੀ ਵਰਿਆਮ ਦੀ ਬੁਨਿਆਦ ਰੱਖੀ ਗਈ। ਧੰਨ ਹੋ ਪਿਆਰਿਓ ਧੰਨ ਹੋ। ਐਤਕਾਂ ਦੇ ਪਰਚੇ ਨੂੰ ਪੜ੍ਹ ਕੇ ਬੜੀ ਖੁਸ਼ੀ ਹੋਈ, ਡਾ. ਅਜੀਤ ਸਿੰਘ ਨੇ ਵੀ ਬੜੀ ਮਿਹਨਤ ਕੀਤੀ। ਸਾਰੀਆਂ ਰਚਨਾਵਾਂ ਹੀ ਪਹਿਲੇ ਨੰਬਰ ਤੇ ਹਨ। ਵਰਿਆਮ ਨੂੰ ਸਨਮਾਨ (ਸਫਾ ੩੪) ੭ ਮਈ ਨੂੰ ਵਰਿਆਮ ਦੀ ਸਿਲਵਰ ਜੁਬਲੀ ਮਨਾਈ ਗਈ। ਆਪ ਨੂੰ ਬੜੀ ਉੱਚੀ ਉਪਾਧੀ ਸੰਤ ਜਗਦੀਸ਼ ਸਿੰਘ ਜੀ ਤਾਂ ਪ੍ਰਾਪਤ ਹੋਈ, ਮਾਇਆ ਦੀ 'ਥੈਲੀ ਦਸਤਾਰ' ਤੇ ਬਹੁਤ ਕੁਝ ਵੱਡਾ ਸਨਮਾਨ ਬਖਸ਼ਿਆ ਗਿਆ। ਸਾਡੇ ਵਲੋਂ ਬਹੁਤ ਸਾਰੀਆਂ ਵਧਾਈਆਂ।

*—ਪਿਆਰਾ ਸਿੰਘ ਦਾਤਾ*
*ਮਾਲਵੀਆ ਨਗਰ, ਨਵੀਂ ਦਿੱਲੀ*

ਪਿਛਲੇ ਕਈ ਵਰ੍ਹਿਆਂ 'ਤੋਂ' ਵਰਿਆਮ ਆਪਣੀ ਨਵੀਂ-ਨਵੇਲੀ ਨੁਹਾਰ, ਤਾਜ਼ਗੀ, ਲਤਾਫ਼ਤ ਅਤੇ ਨਫ਼ਾਸਤ ਲੈ ਕੇ, ਹਰ ਮਹੀਨੇ ਮੇਰੇ ਇਥੇ ਦਸਤਕ ਦੇ ਰਿਹਾ ਹੈ। ਪ੍ਰਕਰਣ ਦੇ ਪੱਖੋਂ ਭਰਪੂਰ ਅਤੇ ਦਿੱਖ ਦੇ ਪੱਖੋਂ ਦਿਲਕਸ਼! ਵੰਨ-ਸੁਵੰਨੀਆਂ ਰਚਨਾਵਾਂ ਤੁਹਾਡਾ ਸਿਰੜ ਤੇ ਸਿਦਕ ਸਲਾਹੁਣਯੋਗ ਹੈ।

.....ਭਾਪਾ ਪ੍ਰੀਤਮ ਸਿੰਘ ਵਲੋਂ 'ਆਰਸੀ' ਦੀ ਅਲਵਿਦਾ ਬਾਰੇ ਤੁਸੀਂ ਬਹੁਤ ਭਾਵਪੂਰਤ ਸੰਪਾਦਕੀ ਲਿਖਿਆ ਹੈ।

*—ਗੁਲਵੰਤ ਫ਼ਾਰਿਗ*
*ਅਸ਼ੋਕ ਵਿਹਾਰ, ਦਿੱਲੀ-52*

ਮੈਂ ਅੱਜ ਸ: ਜਗਦੀਸ਼ ਸਿੰਘ ਵਰਿਆਮ ਅਤੇ ਵਰਿਆਮ ਨੂੰ ਆਪਣੇ ਵਲੋਂ ਅਤੇ ਆਪਣੇ ਸਾਰੇ ਪਰਿਵਾਰ ਵਲੋਂ ਪੰਜੀ ਸਾਲ ਦੀ ਸਿਲਵਰ ਜੁਬਲੀ 'ਤੇ ਲੱਖ-ਲੱਖ ਵਧਾਈ ਦਿੰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਵਰਿਆਮ ਹਰ ਸਾਲ ਚੜ੍ਹਦੀ ਕਲਾ ਵਿਚ ਜਾਵੇ ਤੇ ਦਿਨ-ਬ-ਦਿਨ ਤਰੱਕੀ ਕਰਦਾ ਰਹੇ। ਨਵੇਂ ਨਵੇਂ ਲੇਖ ਕ਼ਵਿਤਾਵਾਂ ਅਸਾਂ ਸਾਰਿਆਂ ਦੇ ਸਾਹਮਣੇ ਆਉਂਦੇ ਰਹਿਣ ਅਤੇ ਸਤਿਗੁਰੂ ਜੀ ਦੇ ਪ੍ਰੋਗਰਾਮ ਪੜ੍ਹਨ ਨੂੰ ਮਿਲਦੇ ਰਹਿਣ। ਮੈਂ ਇਹ ਹੀ ਆਸ ਕਰਦਾ ਹਾਂ ਅਤੇ ਸਤਿਗੁਰੂ ਜੀ ਅੱਗੇ ਅਰਦਾਸ ਕਰਦਾ ਹਾਂ ਕਿ ਆਪ ਨੂੰ ਹਰ ਪ੍ਰਕਾਰ ਸਫਲਤਾ ਮਿਲੇ।

*—ਗੁਰਬਚਨ ਸਿੰਘ ਠੇਕੇਦਾਰ*
*ਈ 29-ਬੀ, ਰਾਜੌਰੀ ਗਾਡਰਡਨ, ਨਵੀਂ ਦਿੱਲੀ।*

ਜਦੋਂ ਦੀ ਮੇਰੇ ਵਿਚ ਥੋੜ੍ਹੀ ਬਹੁਤ ਸਾਹਿਤਕ ਸੂਝ ਆਈ ਹੈ, ਮੈਂ ਤੁਹਾਨੂੰ ਉਦੋਂ ਤੋਂ ਹੀ ਜਾਣਦਾ ਹਾਂ ਤੇ ਜਦੋਂ ਤੋਂ ਮੈਂ ਤੁਹਾਨੂੰ ਪਹਿਲੀ ਕਤਾਰ ਦੇ ਪੰਜਾਬੀ ਕਹਾਣੀਕਾਰਾਂ, ਸ਼ਾਇਰਾਂ, ਲੇਖਕਾਂ ਬੁੱਧੀਜੀਵੀਆਂ ਨਾਲ ਸਾਹਿਤਕ ਮਿਲਨੀਆਂ ਤੇ ਇਕਤਰਤਾਵਾਂ ਵਿਚ ਪ੍ਰਧਾਨਗੀ ਮੰਡਲਾਂ ਵਿਚ ਬੈਠਾ ਵੇਖਣਾ ਸ਼ੁਰੂ ਕੀਤਾ ਹੈ, ਉਦੋਂ ਤੋਂ ਤਾਂ ਮੈਂ ਆਪ ਜੀ ਦਾ ਸ਼ਰਧਾਲੂ ਹੀ ਬਣ ਗਿਆ ਹੋਇਆ ਹਾਂ।

ਅੱਜ ਕਲ੍ਹ ਆਪ ਜੀ ਨੂੰ ਵਰਿਆਮ ਦੀ ਸਿਲਵਰ ਜੁਬਲੀ ਦੀਆਂ ਵਧਾਈਆਂ ਤੇ ਮੁਬਾਰਕਾਂ ਮਿਲਦੀਆਂ, ਪੜ੍ਹ ਸੁਣ ਕੇ ਤਾਂ ਮੇਰੀ ਰੂਹ ਖੁਸ਼ੀ ਵਿਚ ਬਾਗ਼ ਬਾਗ਼ ਹੁੰਦੀ ਜਾ ਰਹੀ ਹੈ। ਜਿਉਂਦੇ ਰਹੋ ਤੇ ਮੇਰੀ ਮਾਂ ਬੋਲੀ ਮਿੱਠੀ, ਪੰਜਾਬੀ ਦੀ ਐਦਾਂ ਹੀ ਰਲ ਮਿਲ ਕੇ ਸਦਾ ਸੇਵਾ ਕਰਦੇ ਰਹੋ, ਇਹੀ ਮੇਰੀ ਸਤਿਗੁਰੂ ਸੱਚੇ ਪਾਤਸ਼ਾਹ ਅੱਗੇ ਅਰਦਾਸ ਹੈ, ਦੁਆ ਹੈ।

ਵੈਸੇ ਤਾਂ ਮੈਨੂੰ ਹਰ ਪੰਜਾਬੀ ਲਿਖਤ ਪਿਆਰੀ ਲੱਗਦੀ ਹੈ। ਬਚਪਨ ਵਿਚ ਜਦੋਂ ਰੁਝੇਵੇਂ ਕੁਝ ਘੱਟ ਹੁੰਦੇ ਸਨ ਨਾਨਕ ਸਿੰਘ, ਜਸਵੰਤ ਸਿੰਘ ਕੰਵਲ, ਐਸ.ਐਸ. ਅਮੋਲ ਹੁਰਾਂ ਦੇ ਨਾਵਲ ਵੀ ਬੜੇ ਸ਼ੌਕ ਨਾਲ ਪੜ੍ਹਦਾ ਰਿਹਾ। ਪਰ ਕੁਲਵੰਤ ਸਿੰਘ ਵਿਰਕ ਮਹਿੰਦਰ ਸਿੰਘ ਸਰਨਾ, ਸੁਜਾਨ ਸਿੰਘ ਆਦਿ ਕਹਾਣੀ ਲੇਖਕਾਂ ਮੈਨੂੰ ਕੁਝ ਜ਼ਿਆਦਾ ਹੀ ਆਪਣੇ ਵੱਲ ਰੁਚਿਤ ਰੱਖਿਆ ਹੈ। ਅੱਜ ਕਲ੍ਹ ਮੈਨੂੰ ਕ੍ਰਿਪਾਲ ਨਜ਼ਾਕ, ਗੁਰਮੀਤ ਕੜਿਆਲਵੀ, ਪ੍ਰੋ. ਰਣਜੀਤ ਸਿੰਘ ਜਿਨ੍ਹਾਂ ਦੀ ਪਿਛਲੇਰੇ 'ਵਰਿਆਮ' ਅੰਕ ਵਿਚ ਦੁਸ਼ਮਨ ਕਹਾਣੀ ਛਪੀ ਹੈ, ਵਰਗੇ ਬਹੁਤ ਪ੍ਰਭਾਵਤ ਕਰ ਰਹੇ ਹਨ। ਆਪ ਜੀ ਨੂੰ ਐਸੇ ਵਿਦਵਾਨਾਂ ਦਾ ਰੱਜਵਾਂ ਸਾਹਿਤਕ ਸਹਿਯੋਗ ਮਿਲ ਰਿਹਾ ਹੈ, ਬੜੀ ਖੁਸ਼ੀ ਦੀ ਗੱਲ ਹੈ। ਮੇਰੀ ਹੀ ਨਹੀਂ, ਸਭ ਵਰਿਆਮ ਦੇ ਪਾਠਕਾਂ ਦੀ ਦਿਲੀ ਇੱਛਾ ਹੈ ਕਿ ਜਗਦੀਸ਼ ਵਰਿਆਮ ਹੁਣ ਤੋਂ ਵੀ ਵੱਧ ਚੜ੍ਹ ਕੇ 'ਵਰਿਆਮ' ਦੀ ਗੋਲਡਨ ਜੁਬਲੀ ਵੀ ਮਨਾਵੇ, ਸਰਵ ਸ੍ਰੀ ਸਵਰਨ ਸਿੰਘ ਵਿਰਕ, ਲਖਵਿੰਦਰ ਜੌਹਲ, ਸ੍ਰੀਮਤੀ ਜੇ.ਕੇ.ਸੰਧੂ, ਅਜੀਤ ਸਿੰਘ ਚੀਮਾ ਹੁਰਾਂ ਦੀ ਰੀਸ ਬਰੀਸੇ ਮੈਂ ਵਰਿਆਮ ਵਾਸਤੇ ਕੁਝ ਤੁਕ ਬੰਦੀਆਂ ਗ਼ਜ਼ਲ ਦੇ ਰੂਪ ਵਿਚ ਭੇਜ ਰਿਹਾ ਹਾਂ।

*—ਬਖਸ਼ੀਸ਼ ਪੰਜਾਬੀ, ਦਿੱਲੀ*

# ਬੱਲੇ ਬੱਲੇ ਵਰਿਆਮ

ਪੰਜਾਬੀ ਮਾਂ ਪਿਆਰੀ ਦੇ ਭਈ ਬੱਲੇ ਬੱਲੇ।
ਤੇਰੀ ਪੱਤਰਕਾਰੀ ਦੇ ਭਈ ਬੱਲੇ ਬੱਲੇ।

ਚੁਣ ਚੁਣ ਵਾਕ ਬਣਾਵੇਂ ਸਾਦੇ ਸ਼ਬਦਾਂ ਦੇ,
ਕਲਮੀਂ ਚਿੱਤਰਕਾਰੀ ਦੇ ਭਈ ਬੱਲੇ ਬੱਲੇ।

ਸੰਧੂ 'ਤੇ ਸੁਖਜੀਤ "ਵਿਰਕ" ਦੇ ਵਾਰਸ ਵਾਂਗ,
ਭੁੱਲਰ-ਧੀਰ, ਭੰਡਾਰੀ ਦੇ ਭਈ ਬੱਲੇ ਬੱਲੇ।

ਸਾਹਿਤਕ ਸੱਥਾਂ ਵਿਚ ਜਗਦੀਸ਼ ਦਾ ਚਰਚਾ ਹੈ,
ਉਸਦੀ ਸਾਹਿਤਕਾਰੀ ਦੇ ਭਈ ਬੱਲੇ ਬੱਲੇ।

ਲਖਵਿੰਦਰ ਸਿੰਘ ਜੌਹਲ ਤੇ "ਵਿਰਕ ਸਵਰਨ" ਜਿਹੇ,
ਚਿੰਤਕ ਅਤੇ ਲਿਖਾਰੀ ਦੇ ਭਈ ਬੱਲੇ ਬੱਲੇ।

ਦੇਸ਼ ਦਸ਼ਾਂਤਰ ਘੁੰਮਦੇ ਫਿਰਦੇ ਵੀ ਇਸ ਜੋ,
ਫੋਟੂ ਖਿਚੂ-ਉਤਾਰੀ ਦੇ ਭਈ ਬੱਲੇ ਬੱਲੇ।

ਕਦਰ-ਦਾਨ ਹੈ ਸੁਘੜ ਸਿਆਣੇ ਲੋਕਾਂ ਦਾ,
ਬੀਬੇ ਨਾਮਧਾਰੀ ਦੇ ਭਈ ਬੱਲੇ ਬੱਲੇ।

ਹੱਸਦੇ ਚਿਹਰੇ ਨਾਲ ਹਮੇਸ਼ਾ ਮਿਲਦੈ ਜੋ,
ਸਿਫ਼ਤਾਂ ਦੇ ਅਧਿਕਾਰੀ ਦੇ ਭਈ ਬੱਲੇ ਬੱਲੇ।

ਸ਼ਾਬਾਸ਼ੇ ਭਈ ਜੇ.ਕੇ. ਸੰਧੂ ਸ਼ਾਬਾਸ਼ੇ,
ਕਵਿਤਾ ਦਿਲੋਂ ਉਚਾਰੀ ਦੇ ਭਈ ਬੱਲੇ ਬੱਲੇ।

ਜੀਵਨ ਨਗਰੀ ਸਾਹਿਤ ਸਭਾ ਨੇ ਲੇਖਕ ਦੀ,
ਕੀਤੀ ਖ਼ਾਤਿਰ-ਦਾਰੀ ਦੇ ਭਈ ਬੱਲੇ ਬੱਲੇ।

ਚੜ੍ਹਦੀ ਕਲਾ 'ਚ ਰਹਿ ਸਦਾ ਵਰਿਆਮ ਤਿਰੀ,
ਅਦਬੀ ਸ਼ਾਹਾਕਾਰੀ ਦੇ ਭਈ ਬੱਲੇ ਬੱਲੇ।

*—ਬ.ਖਸ਼ੀਸ਼ ਪੰਜਾਬੀ*

ਤੁਸਾਂ ਨਰਿੰਦਰ ਨੂੰ ਖ਼ੁਦ ਪਹੁੰਚ ਕੇ ਵੀ ਸ਼ਰਧਾ ਸੁਮਨ ਅਰਪਿਤ ਕੀਤੇ ਅਤੇ ਵਰਿਆਮ ਰਾਹੀਂ ਵੀ ਮੈਂ ਰਿਣੀ ਹਾਂ।

ਸਬੱਬ ਦੀ ਗੱਲ ਆਰਸੀ ਦਾ ਜੂਨ-੨੦੦੦ ਅੰਕ ਨਰਿੰਦਰ ਵਾਂਝ ਹੀ ਅਲਵਿਦਾ ਕਹਿ ਗਿਆ। ਭਾਪਾ ਪ੍ਰੀਤਮ ਸਿੰਘ ਹੁਰਾਂ ਦੀ ਹਰ ਸਤਰ ਨਰਿੰਦਰ ਦੇ ਅੰਦਰ ਦੀ ਆਵਾਜ਼ ਹੀ ਹੈ।

ਸਮੇਂ ਦੇ ਹਾਣੀ ਬਣਨ ਤੋਂ ਥੋੜ੍ਹਾ ਵੀ ਘੱਟ ਕੱਦ ਮੈਨੂੰ ਪ੍ਰਵਾਨ ਨਹੀਂ!

ਅੰਤਲੇ ਸਮੇਂ ਆਪਣੀ ਸਰੀਰਕ ਅਵਾਜ਼ਾਰੀ ਅਤੇ ਕਾਰਜਕੁਸ਼ਲਤਾ ਦੀ ਅਸਮਰੱਥਾ ਤੋਂ ਚਿੰਤਿਤ ਹੁੰਦੀ, ਉਹ ਇਸੇ ਤਰ੍ਹਾਂ ਮਹਿਸੂਸ ਕਰਦੀ ਸੀ। ਉਹਦਾ ਵੀ ਅਕੀਦਾ ਇਹੋ ਸੀ:

ਦੋ ਪੈਰ ਘੱਟ ਤੁਰਨਾ, ਪਰ ਤੁਰਨਾ ਮਟਕ ਦੇ ਨਾਲ!

ਤੁਹਾਨੂੰ ਯਾਦ ਹੋਵੇਗਾ ਇਕ ਵਾਰ ਤੁਸੀ ਜਲੰਧਰ, ਸਾਡੇ ਕ੍ਰਿਸ਼ਨਾ ਨਗਰ ਵਾਲੇ ਘਰ ਆਏ ਸਓ। ਦੋ ਜਣੇ ਹੋਰ ਸਨ ਤੁਹਾਡੇ ਨਾਲ। ਉਹ ੩ ਗਿਲਾਸਾਂ ਵਿਚ ਸ਼ਰਬਤ ਲੈ ਕੇ ਆਈ ਪਰ ਤਿੰਨੇ ਗਿਲਾਸ ਵੱਖੋ ਵੱਖ ਰੰਗਾ ਦੇ। ਇਕ ਵਿਚ ਬਦਾਮਾਂ ਦਾ ਸ਼ਰਬਤ ਸੀ- ਚਿੱਟਾ, ਦੂਜੇ ਵਿਚ ਖਸ ਦਾ ਹਰਾ, ਤੀਜੇ ਵਿਚ ਰੂਹ ਆਫ਼ਜ਼ਾ-ਨਾਲ। ਤੁਸਾਂ ਤਿੰਨਾਂ ਨੇ ਆਪੋ ਆਪਣੀ ਪਸੰਦ ਮੁਤਾਬਕ ਗਿਲਾਸ ਚੁੱਕੇ ਤਾਂ ਉਸ ਨੇ ਕਿਹਾ ਸੀ, ਮੈਨੂੰ ਪਤਾ ਸੀ ਵਰਿਆਮ ਜੀ ਚਿੱਟੇ ਰੰਗ ਦਾ ਸ਼ਰਬਤ ਹੀ ਲੈਣਗੇ।

ਇਹ ਕੈਸਾ ਵਸਫ਼, ਕੈਸਾ ਸਲੀਕਾ ਤੇ ਕੈਸਾ ਪ੍ਰੇਮ ਸੀ ਉਸ ਕੋਲ, ਜਿਹੜਾ ਉਹ ਹਰੇਕ ਨੂੰ ਵੰਡਦੀ ਰਹੀ, ਅੰਤਲੇ ਸਾਹਾਂ ਤਕ।

*—ਜਤਿੰਦਰ ਸਿੰਘ ਜੌਲੀ ਅੰਮ੍ਰਿਤਸਰ*

## ਚਿੱਠੀ ਪੱਤਰ ਸੰਬੰਧੀ ਜ਼ਰੂਰੀ ਬੇਨਤੀ

ਵਰਿਆਮ ਨੂੰ ਲਿਫਾਫਿਆਂ ਵਿਚ ਚਿੱਠੀਆਂ ਪੱਤਰ, ਤਸਵੀਰਾਂ, ਲੇਖ ਅਤੇ ਹੋਰ ਛਪਣਯੋਗ ਸਾਮਗਰੀ ਭੇਜਣ ਵਾਲੇ ਸੱਜਨਾਂ ਦਾ ਧਿਆਨ ਇਸ ਪਾਸੇ ਦਿਵਾਇਆ ਜਾਂਦਾ ਹੈ ਕਿ ਅਕਸਰ ਲਿਫਾਫਿਆਂ ਨੂੰ ਬਾਹਰੋਂ ਲਾਈ ਗੂੰਦ ਅੰਦਰਲੇ ਕਾਗਜ਼ਾਂ, ਤਸਵੀਰਾਂ ਇਥੋਂ ਤਕ ਕਿ ਚੈਕ-ਡਰਾਫਟਾਂ ਨੂੰ ਲੱਗ ਜਾਂਦੀ ਹੈ ਅਤੇ ਲਿਫਾਫਾ ਖੋਲ੍ਹਣ ਲੱਗਿਆਂ ਬਹੁਤ ਜ਼ਰੂਰੀ ਕਾਗਜ਼ ਫਟ ਜਾਂਦੇ ਹਨ। ਇਸ ਵਾਸਤੇ ਬੇਨਤੀ ਹੈ ਗੂੰਦ ਲਾਉਣ ਵਾਲੀ ਥਾਂ ਦੇ ਹੇਠਾਂ ਹੋਰ ਕਾਗਜ਼ ਰੱਖ ਲਿਆ ਜਾਵੇ ਜਾਂ ਸਾਰੇ ਕਾਗਜ਼ਾਂ, ਤਸਵੀਰਾਂ ਦੇ ਦੁਆਲੇ ਵਖਰਾ ਕਾਗਜ਼ ਵਲੇਟ ਦਿੱਤਾ ਜਾਇਆ ਕਰੇ। ਇਸ ਤਰ੍ਹਾਂ ਕਰਨ ਨਾਲ ਗੂੰਦ ਦਾ ਅਸਰ ਕੇਵਲ ਉਪਰਲੇ ਕਾਗਜ਼ ਤਕ ਹੀ ਹੋਵੇਗਾ ਅਤੇ ਬਹੁਤ ਕੀਮਤੀ ਅੱਖਰ, ਸ਼ਬਦ ਤੇ ਤਸਵੀਰਾਂ ਸਹੀ ਸਲਾਮਤ ਰਹਿ ਸਕਣਗੇ। ਧੰਨਵਾਦ।

*—ਸੰਪਾਦਕ*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ.
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

ਬਜ਼ਾਰ ਨਾਲੋਂ ਸਸਤਾ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**DALIP SINGH PURAN SINGH SAGGU**

*(Timber Merchants)*

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ
Ph. : 58795, 59056
Mobile Ph.: 9814060489 Pager 96124089

---

## JANTA HYDRAULIC PRESSES



JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ, ਜਲੰਧਰ-੧੪੪੦੦੪
ਫੋਨ- ੨੩੮੭੮੪

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੁਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)
ਇਕਹਿਰੀ ਪੁਲੀ, ਜਲੰਧਰ ਸ਼ਹਿਰ

*ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ*

**Registered No. PB/1017/2000** **MONTHLY WARIAM** Ladowali Road, Jalandhar-144 001
Registered with the Registrar of News Papers for India No. 26453/75 **JULY-2000**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289